

ੴ ਸਤਿਗੁਰ ਪ੍ਰਸਾਦਿ ॥



# ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 300

# ਖਾਲਸਾ

# ਸੰਭਾਲ ਆਪਣਾ ਵਿਰਸਾ

ਜਿਸ ਦਾ ਤੈਨੂੰ ਏਨਾ ਮਾਨ ਏ, ਜਿਸ ਦੀ ਸਫਲਤਾ ਲਈ
ਤੂੰ ਅਣਗਿਣਤ ਕਸ਼ਟ ਸਹੇ ਅਤੇ ਸ਼ਹੀਦੀਆਂ ਪਾਈਆਂ
ਵੇਖ ਦਿਨ ਦੀਵੀਂ ਲੁਟਿਆ ਜਾ ਰਿਹਾ ਏਂ ਤੂੰ

(ਗੁਰਮਤਿ ਪ੍ਰਚਾਰ ਸਭਾ ਹੁਸ਼ਿਆਰਪੁਰ ਵਲੋਂ 500 ਕਾਪੀਆਂ ਸੰਗਤ ਦੀ ਭੇਟਾ)

ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ,

ਡਾਕ ਘਰ ਸਨੌਰ, ਪਟਿਆਲਾ

ਪੰਜਾਬ—ਇੰਡੀਆ ।

ਇਕ ਰੁਪੈਆ

# ਸੰਭਾਲ ਆਪਣਾ ਵਿਰਸਾ

ਇਹ ਲੇਖ ਲਿਖਣ ਦੀ ਪ੍ਰੇਰਨਾ ਮੈਨੂੰ ਸ੍ਰ. ਜਗਜੀਤ ਸਿੰਘ ਅੰਕਤ ਪੁਸਤਕ 'Sikh Revolution' ਜਿਸ ਦਾ ਪੰਜਾਬੀ ਅਨੁਵਾਦ ਸਿਖ ਇਨਕਲਾਬ ਦੇ ਨਾਮ ਹੇਠ ਵੀ ਛਪ ਚੁਕਾ ਹੈ, ਪੜਣ ਤੋਂ ਹੋਈ ਹੈ। ਦੁਨੀਆਂ ਅੰਦਰ ਹੋਏ ਅਨੇਕ ਤੌਰ ਇਨਕਲਾਬਾਂ ਦੇ ਪਰਕਰਣ ਵਿਚ 'ਸਿਖ ਇਨਕਲਾਬ' ਦਾ ਬੇ-ਮਿਸਾਲ ਹੋਣਾ ਸ: ਜਗਜੀਤ ਸਿੰਘ ਨੇ ਸਿਧ ਹੀ ਨਹੀਂ ਕੀਤਾ, ਸਗੋਂ ਇਸ ਦੇ ਸਾਰੇ ਪਖਾਂ ਤੇ ਵਿਸਥਾਰ ਪੂਰਬਕ ਰੌਸ਼ਨੀ ਪਾਈ ਹੈ।

ਇਹ ਆਪਸੀ ਘਿਰਣਾ, ਊਚ ਨੀਚ ਦੇ ਵਿਤਕਰਿਆਂ ਅਤੇ ਮਨੁਖੀ ਅਸਮਾ-ਨਤਾ ਦੇ ਖਿਲਾਫ਼ ਇਨਕਲਾਬ ਸੀ। ਇਸ ਨੇ ਚਿੜੀਆਂ ਨੂੰ ਬਾਜ਼, ਗਿਦੜਾਂ ਨੂੰ ਸ਼ੇਰ ਅਤੇ ਰੰਕਾਂ ਨੂੰ ਰਾਉ ਕਰ ਦਿਤਾ ਅਤੇ ਇਨਾਂ ਨੂੰ ਏਨੀ ਸਮਰਥਾ ਦੇ ਦਿਤੀ ਜਿਸ ਨੇ ਪੱਛਮੋਂ ਉਤਰਦੇ ਸਦੀਆਂ ਦੇ ਵਹਿੰਦੇ ਦਰਿਆਂਵਾਂ ਦੇ ਰੁੱਖ ਪੂਰਬੋਂ ਪੱਛਮ ਨੂੰ ਮੋੜ ਦਿਤੇ।

ਫਿਰ ਜੋ ਸਮਾਜ ਵਰਣਾਸ਼ਰਮੀ ਮਰਯਾਦਾ ਅਤੇ ਜਾਤ ਜਨਮ ਦੇ ਵਖਰੇਵਿਆਂ ਕਾਰਨ ਫੀਤੀ ਫੀਤੀ ਹੋ ਚੁਕਾ ਸੀ, ਨੂੰ ਧਰਮ ਵਿਸਵਾਸ਼ ਤੇ ਖਾਲਸਾ ਸਰੂਪ ਦੀ ਏਕਤਾ ਰਾਹੀਂ ਐਸੇ ਸੰਗਠਨ ਅੰਦਰ ਸਿਊਂ ਦਿਤਾ ਗਿਆ ਜੋ ਕਿਸੇ ਕਾਲ ਉਧੇੜਿਆ ਨਹੀਂ ਜਾ ਸਕਦਾ ਸੀ ਅਗਰ ਇਹ ਬਿਪਰਨ ਕੀ ਰੀਤ ਦੇ ਜਾਲ ਅੰਦਰ ਮੁੜ ਨ ਫਸ ਜਾਂਦਾ।

ਪਰ ਕਿਤਨੀ ਬਦ-ਕਿਸਮਤੀ ਹੈ ਕਿ ਏਨੇ ਮਹਿੰਗੇ ਭਾ ਲਿਆਂਦਾ ਇਨਕਲਾਬ ਜੋ ਸਾਰੀ ਮਨੁਖਤਾ ਨੂੰ ਇਕ ਇਕਾਈ ਅੰਦਰ ਪਰੋ ਲੈਣ ਦੇ ਅਦੁੱਤੀ ਤਹਈਏ ਨਾਲ ਉਗਮਿਆਂ ਸੀ ਮੁੜ 'ਬਿਪਰਨ ਕੀ ਰੀਤ' ਦੇ ਚੁੰਗਲ ਅੰਦਰ ਫੱਸ ਕੇ ਆਪਣਾ ਅਸਲਾ ਖੋ ਰਿਹਾ ਹੈ।

ਇਸ ਲੇਖ ਅੰਦਰ ਸਿਖ ਇਨਕਲਾਬ ਦੇ ਮੁੱਖ ਸੂਤਰਾਂ ਦਾ ਸੰਖੇਪ ਦੇਣ ਪਿਛੋਂ ਇਸ ਦੀ ਵਰਤਮਾਨ ਦਸ਼ਾ ਨੂੰ ਨਿਰੂਪਨ ਦਾ ਯਤਨ ਕੀਤਾ ਗਿਆ ਹੈ।

ਇਸ ਨੂੰ 'ਖਾਲਸਾ ਸੰਭਾਲ ਅਪਣਾ ਵਿਰਸਾ ਸਿਰਲੇਖ ਦਿਤਾ ਹੈ ਅਤੇ ਇਸ ਵਿਚ ਉਸ ਇਨਕਲਾਬ ਦੇ ਮੁਢੱਲੇ ਸੂਤਰ ਵਰਣੇ ਹਨ।

ਅਜ ਦਾ ਇਹ ਲੇਖ ਜੁਲਾਈ 1982 ਵਿਚ ਛਪੇ ਟ੍ਰੈਕਟ 'ਖਾਲਸਾ ਕਿਥੇ ਗਈ ਇਨਕਲਾਬ ? ਦਾ ਕੁਝ ਬਦਲਿਆ ਅਤੇ ਵਧਾਇਆ ਰੂਪ ਹੈ।

ਸਕੱਤਰ

ੴ ਸਤਿਗੁਰ ਪ੍ਰਸਾਦਿ ॥

ਸਿਖ ਵੀਚਾਰ ਧਾਰਾ ਸਮੇਂ ਦੇ ਸਮਾਜ, ਭਾਗ ਤੇ ਰਾਜ ਦੇ ਖਿਲਾਫ ਇਕ ਖੁੱਲੀ ਡੁਲ੍ਹੀ ਬਗਾਵਤ ਸੀ ਜਿਸ ਦੀ ਅਉਧ ਆਮ ਬਗਾਵਤਾਂ ਵਾਂਗ ਦਸ ਵੀਹ ਤੀਹ ਸਾਲ ਨਹੀਂ ਸੀ, ਬਲਕਿ ਜੋ ਤਿੰਨ ਸਦੀਆ ਤੋਂ ਭੀ ਵਧ ਅਥਵਾ ਪੰਦਰਵੀਂ ਸਦੀਂ ਤੋਂ ਅਰੰਭ ਹੋ ਕੇ ਅਠਾਰਵੀਂ ਸਦੀ ਦੇ ਅਖੀਰ ਤੱਕ ਇਕ ਸਾਰ ਚਲਦੀ ਰਹੀ । ਸਗੋਂ ਜਿਵੇਂ ਜਿਵੇਂ ਇਹ ਪੁਰਾਣੀ ਹੁੰਦੀ ਗਈ ਇਸ ਵਿੱਚ ਨਵਾਂ ਜੋਬਨ ਆਉਂਦਾ ਗਿਆ ਅਤੇ ਰਾਜ ਭਾਗ ਤੇ ਸਮਾਜ ਅੰਦਰ ਇਸ ਨੇ ਅਜਿਹੀ ਥਾਂ ਪ੍ਰਾਪਤ ਕਰ ਲਈ ਜਿਸ ਦੀ ਮਿਸਾਲ ਸੰਸਾਰ ਭਰ ਅੰਦਰ ਲਭ ਸਕਨੀ ਮੁਸ਼ਕਲ ਹੈ ।

ਇਸ ਦੇ ਬਾਨੀ ਗੁਰੂ ਨਾਨਕ ਦੇਵ ਨੇ ਆਪਣੀ ਨੌ ਸਾਲ ਦੀ ਅਵਸਥਾ ਵਿਚ ਜਨੇਊ ਪਹਿਨਣ ਤੋਂ ਇਨਕਾਰ ਕਰਕੇ ਸਮਾਜ ਦੀ ਹਜ਼ਾਰਾਂ ਸਾਲ ਪੁਰਾਣੀ ਧਰਮ ਰੀਤੀ ਵਿਰੁਧ ਬਗਾਵਤ ਦਾ ਝੰਡਾ ਉਚਾ ਕੀਤਾ । ਫਿਰ ਮਲਕ ਭਾਗੋ ਜਹੇ ਉਚ ਜ਼ਾਤੀ ਭਾਗਵਾਨ ਅਮੀਰ ਦਾ ਪਕਵਾਨ ਦੁਰਕਾਰਦੇ ਹੋਇ ਸੂਦਰ ਲਾਲੋ ਦੇ ਘਰ ਦੀ ਗਰੀਬੀ ਦਾਹਵੇ ਦੀ ਦਸਾਂ ਨੁਹਵਾਂ ਦੀ ਕਿਰਤ ਕਰਕੇ ਕਮਾਈ ਕੋਧਰੇ ਦੀ ਰੋਟੀ ਖਾ ਕੇ ਨ ਕੇਵਲ ਭਾਗੋ ਦਾ ਉਚੀ ਜਾਤ ਹੋਣ ਦਾ ਘਮੰਡ ਤੋੜਿਆ ਬਲਕਿ ਇਕ ਗਰੀਬ ਕ੍ਰਿਤੀ ਦਾ ਭਾਗਵਾਨ ਅਮੀਰ ਤੇ ਭਾਰੂ ਹੋਣਾ ਦ੍ਰਿੜ ਕਰਾਇਆ ਅਤੇ ਜਦੋਂ ਜ਼ੁਲਮੀ ਰਾਜ ਦਾ ਸਾਮ੍ਹਣਾ ਹੋਇਆ ਤਾਂ ਅੰਸੇ ਰਾਜਿਆਂ ਨੂੰ ਪਾੜ ਖਾਣੇ ਸ਼ੀਂਹ ਉਨ੍ਹਾਂ ਦੇ ਮੁਸਾਹਿਬਾਂ ਨੂੰ ਰੱਤ ਚੱਟਣੇ ਕੁਤੇ ਕਹਿ ਕੇ ਵੰਗਾਰਿਆ :

**ਰਾਜੇ ਸੀਹ ਮੁਕਦੱਮ ਕੁੱਤੇ ਜਾਇ ਜਗਾਇਨਿ ਬੈਠੇ ਸੁਤੇ ।**

**ਚਾਕਰ ਨਹਦਾ ਪਾਇਨਿ ਘਾਉ ਰਤੁ ਪਿਤੁ ਕੁਤਿਹੋ ਚੱਟ ਜਾਹੁ**

ਵਾਰ ਮਲਾਰ

## 2

ਇਹ ਸੀ ਅਰੰਭ ਉਸ ਬਗ਼ਾਵਤ ਦਾ, ਜਿਸ ਨੇ ਸਮਾਂ ਪਾ ਕੇ ਸਾਰੇ ਸਮਾਜ ਤੇ ਦੇਸ ਨੂੰ ਆਪਣੀ ਲਪੇਟ ਵਿਚ ਲੈ ਲੈਣਾ ਸੀ।

ਗੁਰੂ ਨਾਨਕ ਵੀਚਾਰ ਧਾਰਾ ਦੇ ਇਨਕਲਾਬੀ ਅੰਸ਼ ਨੂੰ ਸਮਝਣ ਲਈ ਉਸ ਸਮੇ ਦੇ ਪ੍ਰਚਲਤ ਵਿਹਾਰ ਦਾ ਜਾਨਣਾ ਜਰੂਰੀ ਹੈ ਜਿਸ ਵਿਹਾਰ ਦੀ ਮੁਖ ਗਲ ਇਕ ਵਿਸ਼ੇਸ਼ ਸ੍ਰੇਣੀ ਦੇ ਮਨੁਖਾਂ ਦੀ ਦੂਜੇ ਮਨੁਖਾਂ ਵਲ ਡੂੰਘੀ ਨਫ਼ਰਤ ਦਾ ਹੋਣਾ ਸੀ। ਜਾਤੀ ਭਿੰਨ ਭੇਦ ਭਾਵ ਏਨਾ ਜੋਰ ਫੜੇ ਹੋਏ ਸੀ ਕਿ ਸੂਦਰ ਦੀ ਛੋਹ ਦਾ ਤਾਂ ਕੀ ਕਹਿਣਾ ਹੋਇਆ, ਉਸ ਦਾ ਪ੍ਰਛਾਵਾ ਭੀ ਬ੍ਰਾਹਮਣ ਨੂੰ ਭਿਟ ਦੇਣ ਦੀ ਸਮੱਰਥਾ ਰੱਖਦਾ ਸੀ, ਦੱਸਦੇ ਹਨ ਕਿ ਵੀਹ ਊਠਾਂ ਦੀ ਕਤਾਰ ਵਿੱਚ, ਜੇ ਸਭ ਤੋਂ ਮੂਹਰਲੇ ਊਠ ਉਪਰ ਬ੍ਰਾਹਮਣ ਸਵਾਰ ਹੁੰਦਾ ਅਤੇ ਵੀਹਵੇਂ ਊਠ ਨੂੰ ਕੋਈ ਨੀਚ ਜ਼ਾਤੀ ਸੂਦਰ ਛੋਹ ਦਿੰਦਾ ਤਾਂ ਮੂਹਰੇ ਬੈਠਾ ਬ੍ਰਾਹਮਣ ਅਤੇ ਉਸ ਦਾ ਖਾਣਾ ਦਾਣਾ ਸਭ ਭ੍ਰਿਸ਼ਟਿਆਂ ਸਮਝਿਆ ਜਾਂਦਾ। ਇਕ ਸੂਦਰਨੀ ਦੇ ਪੇਟੋਂ ਜਨਮ ਲੈਣ ਵਾਲਾ ਮਨੁਖ ਆਪਣੇ ਨੀਚ ਹੋਣ ਦਾ ਕਲੰਕ ਕਿਸੇ ਕਾਲ ਧੋ ਨ ਸਕਦਾ, ਨ ਉਸ ਨੂੰ ਵੇਦ ਮੰਤਰ ਪੜ੍ਹਣ ਸੁਨਣ ਜਾਂ ਉਚ ਜਾਤੀ ਦੀ ਸੰਗਤ ਵਿਚ ਬੈਠ ਆਪਣਾ ਜਨਮ ਸੰਵਾਰਨ ਦੀ ਆਗਿਆ ਹੁੰਦੀ, ਨ ਓਹ ਆਪਣਾ ਨਿਸਚਤ ਵਿਹਾਰ ਛੱਡ ਕੇ ਕਿਸੇ ਉਚ ਜਾਤੀ ਵਾਲਾ ਕੋਈ ਕਿੱਤਾ ਕਰ ਸਕਦਾ।

ਸ਼ੂਦਰ ਜਾਤੀਆਂ ਨਾਲ ਅਜੇਹਾ ਵਰਤਾਉ ਸਦੀਆਂ ਪੁਰਾਣਾ ਹੋਣ ਕਰ ਕੇ ਓਹ ਇਸ ਦੇ ਇਤਨੇ ਸਹਿੰਦੜ ਹੋ ਗਏ ਸਨ ਕਿ ਉਨਾਂ ਅੰਦਰੋਂ ਉੱਚਾ ਉਠਣ ਦਾ ਵੀਚਾਰ ਹੀ ਗਾਇਬ ਹੋ ਚੁਕਾ ਸੀ ਅਤੇ ਜੋ ਗੱਲ ਬ੍ਰਾਹਮਣ ਸ੍ਰੇਣੀ ਉਨਾਂ ਲਈ ਨਿਸਚੇ ਕਰ ਦੇਵੇ ਓਹ ਉਨਾਂ ਲਈ ਰੱਬੀ ਹੁਕਮ ਹੁੰਦਾ ਸੀ। ਉਨਾਂ ਪ੍ਰਤੀ ਨਫਰਤ ਏਨਾ ਜੋਰ ਫੜੇ ਹੋਏ ਸੀ ਕਿ ਜਿਸ ਰਸਤੇ ਬ੍ਰਾਹਮਣ ਨੇ ਲੰਘਣਾ ਹੁੰਦਾ ਉਸ ਰਸਤੇ ਓਹ ਨ ਜਾ ਸਕਦੇ ਜਾਂ ਉਨਾਂ ਰਾਹਾਂ ਤੇ ਤੁਰਨ ਲਈ ਉਨਾਂ ਵਾਸਤੇ ਸਮਾਂ ਨਿਸਚਤ ਹੁੰਦਾ, ਜਿਸ ਪਿਛੋਂ ਓਹ ਉਹਨਾਂ ਰਾਹਾਂ ਤੇ ਨ ਜਾਂਦੇ।

ਫਿਰ ਸੂਦਰ ਲਈ ਜਰੂਰੀ ਹੁੰਦਾ ਕਿ ਉਹ ਜਾਣ ਸਮੇਂ ਆਪਣੇ ਪਿਛੇ ਇਕ ਕੰਡਿਆਂ ਵਾਲਾ ਛਾਪਾ ਬੰਨ੍ਹ ਲਵੇ ਤਾਂ ਕਿ ਉਸ ਦੇ ਪੈਰਾਂ ਦੇ ਨਿਸ਼ਾਨ

(footprints) ਛਾਪੇ ਨਾਲ ਮਿਟਦੇ ਜਾਣ । ਉਸ ਨੇ ਆਪਣੇ ਗਲੇ ਨਾਲ ਇਕ ਕੁਜੀ ਵੀ ਲਟਕਾਉਣੀ ਹੁੰਦੀ ਤਾਂ ਕਿ ਜੇ ਉਸ ਨੂੰ ਥੁਕਣਾ ਪਵੇ ਤਾਂ ਓਹ ਕੁਜੀ ਵਿਚ ਹੀ ਥੁਕੇ ਤੇ ਰਸਤੇ ਪਰ ਨ ਥੁਕੇ ।

ਅਜੇਹੇ ਵਿਹਾਰ ਨੇ ਉਚੀਆਂ ਅਤੇ ਨੀਵੀਆਂ ਜਾਂਤੀਆਂ ਵਿਚ ਐਸਾ ਪਾੜਾ ਪਾ ਦਿਤਾ ਹੋਇਆ ਸੀ, ਕਿ ਉਨ੍ਹਾਂ ਦਾ ਇਕ ਦੂਜੇ ਉਪਰ ਭਰੋਸਾ ਜਾਂ ਇਤਬਾਰ ਦਾ ਹੋਣਾ ਸੰਭਵ ਹੀ ਨਹੀਂ ਰਿਹਾ ਸੀ । ਉਨਾਂ ਦਾ ਰਹਿਣ ਸਹਿਣ ਵਸਤੀਆਂ ਮਹੱਲੇ ਆਪੋ ਆਪ ਸਨ ਅਤੇ ਉਨਾਂ ਦਾ ਆਪੋ ਵਿਚ ਇਕ ਪੱਧਰ ਤੇ ਵਰਤਣ ਵਿਹਾਰ ਉਕਾ ਹੀ ਖਤਮ ਸੀ ਅਥਵਾ ਉਨਾਂ ਵਿਚਾਲੇ ਸਮਾਜਕ ਵਖਰੇਵਾਂ ਸਿਖਰ ਤੇ ਜਾ ਚੁੱਕਾ ਸੀ । ਇਹ ਵਖਰੇਵਾਂ ਅਤੇ ਨਫ਼ਰਤ ਉਨਾਂ ਜਾਤੀਆਂ ਦੇ ਮਨੁਖਾਂ ਪ੍ਰਤੀ ਸੀ ਜੋ ਸਾਰੇ ਹੀ ਹਿੰਦੂ ਕਹੇ ਜਾਂਦੇ ਸਨ । ਇਸ ਤੋਂ ਕਈ ਗੁਣਾਂ ਵਧ ਨਫਰਤ ਹਿੰਦੂਆਂ ਅਤੇ ਮੁਸਲਮਾਨਾਂ ਵਿਚਾਲੇ ਸੀ । ਨੀਚ ਜ਼ਾਤ ਹਿੰਦੂ ਵੀ ਮੁਸਲਮਾਨ ਦੀ ਭਿੱਟ ਸਹਿਣ ਨਹੀਂ ਸੀ ਕਰਦਾ ਅਤੇ ਉਨਾਂ ਪਰਥਾਏਂ ਮਲੇਛ ਸ਼ਬਦ ਵਰਤਦਾ ਸੀ । ਮੁਸਲਮਾਨ ਹਿੰਦੂ ਨੂੰ 'ਕਾਫ਼ਰ' ਦਸਦਾ ਅਤੇ ਉਸ ਪ੍ਰਤੀ ਅਤਿ ਦੀ ਘਿਰਣਾ ਰੱਖਦਾ ਸੀ ਅਤੇ ਇਹ ਗੱਲ ਏਥੋਂ ਤੱਕ ਜਾ ਚੁਕੀ ਦਸਦੇ ਹਨ ਕਿ ਅਗਰ ਮੁਸਲਮਾਨ ਹਿੰਦੂ ਦੇ ਮੂੰਹ ਵਿਚ ਥੁਕਣਾ ਚਾਹੇ ਤਾਂ ਹਿੰਦੂ ਨੂੰ ਇਸ ਦੇ ਲਈ ਮੂੰਹ ਖੋਲ ਦੇਣਾ ਚਾਹੀਦਾ ਹੈ ਅਤੇ ਅਗਰ ਮੁਸਲਮਾਨ ਹਿੰਦੂ ਪਾਸੋਂ ਚਾਂਦੀ ਦੀ ਮੰਗ ਕਰੇ ਤਾਂ ਹਿੰਦੂ ਉਸ ਨੂੰ ਸੋਨਾ ਦੇਵੇ । ਇਹ ਗੱਲਾਂ ਕਹਿਣਾ ਇਸ ਲਈ ਵੀ ਸੰਭਵ ਬਣ ਗਈਆਂ ਸਨ, ਕਿਉਂਕਿ ਮੁਸਲਮਾਨ ਸਦੀਆਂ ਤੋਂ ਦੇਸ਼ ਦਾ ਹੁਕਮਰਾਨ ਚਲਿਆ ਆ ਰਿਹਾ ਸੀ ਅਤੇ ਹਿੰਦੂ ਅਤਿ ਨਿਜਸ ਕਿਸਮ ਦਾ ਮਹਿਕੂਮ ਸੀ ।

ਹਿੰਦੂ ਦੀ ਏਨੀ ਗਿਰਾਵਟ ਦਾ ਮੁਖ ਕਾਰਨ ਉਨਾਂ ਅੰਦਰ ਪਸਰ ਚੁਕੀ ਜਾਤ ਤੇ ਵਰਣ ਵੰਡ ਸੀ ਜੋ ਇਸ ਕਦਰ ਉੱਭਰ ਚੁਕੀ ਸੀ ਕਿ ਇਨਾਂ ਦੀਆਂ ਚਾਰ ਸ਼੍ਰੇਣੀਆਂ- ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ —ਦਾ ਕੀ ਕਹਿਣਾ ਹੋਇਆ ਹਰ ਹਿੰਦੂ ਆਪਣੇ ਆਪ ਵਿਚ ਇਕ ਇਕਾਈ ਸੀ ਹਰ ਹਿੰਦੂ ਦਾ ਆਪਣਾ ਇਸ਼ਟ ਆਪਣਾ ਧਰਮ ਅਤੇ ਆਪਣਾ ਖਾਣ ਪਾਣ ਸੀ—ਜੇ ਇਹ ਕਿਹਾ ਜਾਏ ਕਿ ਹਰ ਹਿੰਦੂ ਦਾ ਖਾਣਾ ਦਾਣਾ ਆਪਨੇ ਟੱਬਰ ਦੇ ਜੀਅ ਵਿਚ ਭੀ ਅੱਡਰਾ ਸੀ ਤਾਂ ਇਸ

ਵਿਚ ਕੋਈ ਅਤਿ ਕਥਨੀ ਨਹੀਂ ਹੋਵੇਗੀ। ਇਸ ਦੇ ਅਜੇਹੇ ਆਪਸੀ ਵਿਹਾਰ ਤੋਂ ਹੀ ਇਹ ਅਖਾਣ ਬਣਿਆ ਜਾਪਦਾ ਹੈ ਕਿ 'ਬਾਹਾ ਪੂਰਬੀ ਤੇ ਤੇਰਾਂ ਚੁਲ੍ਹੇ' । ਅਥਵਾ ਖਾਣ ਪੀਣ ਦੇ ਮਾਮਲੇ ਵਿਚ ਇਕੋ ਟੱਬਰ ਦੇ ਜੀਆ ਵਿਚ ਭੀ ਮਤ ਭੇਦ ਤੇ ਘ੍ਰਿਣਾ ਸੀ, ਜੋ ਹਰ ਇਕ ਦੀ ਹਉਮੈ(**individualism**)ਦਾ ਲਖਾਇਕ ਸੀ । ਆਪੋ ਵਿਚ ਮਿਲ ਬੈਠਣਾ, ਖਾਸ ਕਰ ਇਕ ਜਾਤੀ ਦੇ ਬੰਦਿਆਂ ਦਾ ਦੂਜੀ ਜਾਤੀ ਦੇ ਬੰਦਿਆਂ ਨਾਲ ਇਕ ਧਾਰਮਕ ਅਪਰਾਧ ਬਣ ਗਿਆ ਸੀ । ਹਰ ਮਨੁਖ ਲਈ ਉਸ ਦਾ ਨਿਜਤਵ (ਆਪਣਾ ਆਪ) ਹੀ ਮੁਖ ਸੀ। ਉਸ ਨੇ ਜੋ ਵੀ ਕਰਨਾ ਹੁੰਦਾ ਉਸ ਵਿਚ ਉਸ ਦਾ ਆਪਣਾ ਭਲਾ ਸਾਮ੍ਹਣੇ ਹੁੰਦਾ। ਦੁਨਿਆਵੀਂ ਪ੍ਰਾਪਤੀ ਹੀ ਨਹੀਂ ਬਲਕਿ ਆਤਮਕ ਪ੍ਰਾਪਤੀ ਦੇ ਰਾਹੇ ਤੁਰਨ ਵਾਲੇ ਭੀ ਨਿਜ ਸੁਆਰਥ ਅਥਵਾ ਆਪਣੀ ਮੁਕਤੀ ਦੇ ਹੀ ਢੂੰਡਾਊ ਹੁੰਦੇ । ਅਜੇਹੀ ਸੋਚਣੀ ਨੇ ਹੀ ਉਨਾਂ ਲੋਕਾ ਨੂੰ ਘਰ ਬਾਰ ਦੇ ਤਿਆਗ ਅਤੇ ਮੜੀਆਂ ਮਸਾਣੀ ਜਾਂ ਜੰਗਲਾਂ ਬੇਲਿਆਂ ਤੇ ਪਹਾੜਾਂ ਦੀਆਂ ਕੰਦਰਾਂ ਅੰਦਰ ਜਾ ਰਹਿਣ ਅਤੇ ਆਪਣੀ ਪੇਟ ਪੂਰਤੀ ਲਈ ਗ੍ਰਿਹਸਥੀਆਂ ਦੇ ਬੂਹੇ 2 ਭਟਕਨ ਦਾ ਰਾਹ ਵਿਖਾਇਆ ਸੀ ।

ਇਕ ਹੋਰ ਗੱਲ ਜੋ ਸਮੇਂ ਦੀ ਸਥਿਤੀ ਨੂੰ ਸਮਝਣ ਲਈ ਜ਼ਰੂਰੀ ਹੈ ਓਹ ਸੀ ਬਰਾਹਮਣ ਦਾ ਕਹੀਆਂ ਜਾਂਦੀਆਂ ਨੀਚ ਜਾਤੀਆ ਪ੍ਰਤੀ ਵਰਤਾਉ । ਇਸ ਦੀ ਜਾਂਚ ਲਈ ਦੋ ਗੱਲਾਂ ਦਾ ਧਿਆਨ ਵਿਚ ਰਖਿਆ ਜਾਣਾ ਜ਼ਰੂਰੀ ਹੈ ਪਹਿਲੀ ਹੈ ਇਨਾਂ ਜਾਤੀਆ ਅੰਦਰੋਂ ਸ੍ਵੈ-ਮਾਨ ਦੀ ਭਾਵਨਾ ਦਾ ਉੱਕਾ ਹੀ ਖਤਮ ਹੋਇਆ ਹੋਣਾ। ਇਨਾਂ ਅੰਦਰ ਇਹ ਦ੍ਰਿੜ ਹੋ ਚੁਕਾ ਹੋਇਆ ਸੀ ਕਿ ਉਨਾ ਦਾ ਨੀਚ ਕੁਲ ਅੰਦਰ ਜਨਮ ਹੋਣਾ ਈਸ਼ਵਰੀ ਹੁਕਮ ਅਨੁਸਾਰ ਹੈ ਜਿਸ ਨੂੰ ਸਿਰ ਮੱਥੇ ਪ੍ਰਵਾਣ ਕਰਨ ਤੋਂ ਬਿਨਾਂ ਉਨਾਂ ਲਈ ਹੋਰ ਕੋਈ ਚਾਰਾ ਹੀ ਨਹੀਂ । ਐਸਾ ਹੋਣਾ ਉਨਾਂ ਦੇ ਭਾਗਾਂ ਦੀ ਗੱਲ ਹੈ ਅਤੇ ਇਸ ਦੇ ਉਲਟ ਉਭਾਸਰਨਾ ਰੱਬੀ ਕਰੋਪੀ ਦਾ ਪਾਤਰ ਬਨਣਾ ਹੈ । ਓਹ ਬ੍ਰਾਹਮਣ ਤਥਾ ਉਚ ਜਾਤੀਆਂ ਦੀ ਸੇਵਾ ਲਈ ਹੀ ਪੈਦਾ ਹੋਏ ਸਨ, ਜਿਸ ਤੇ ਨਾਹ ਨੁਕਰ ਦਾ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ ।

ਦੂਜੀ ਗੱਲ ਸੀ ਬ੍ਰਾਹਮਣ ਅੰਦਰ ਐਸੀ ਚੇਤਨਾ ਹੋਣ ਦੀ ਕਿ ਉਹ ਉਨਾਂ ਦੀ ਲੁਟ ਮਾਰ (**exploitation**) ਕਿਵੇਂ ਕਰ ਸਕਦਾ ਸੀ. ਜਿਸ ਮੰਤਵ ਪੂਰਤੀ ਲਈ ਉਨਾਂ ਨੂੰ ਦੁਰਕਾਰਦਾ ਹੋਇਆ ਵੀ ਉਹ ਉਨ੍ਹਾਂ ਨੂੰ ਘ੍ਰਿਖੇ ਨਹੀਂ ਕਰਦਾ ਸੀ,

ਜਿਸ ਦੇ ਲਈ ਬ੍ਰਾਹਮਣ ਨੇ ਉਨ੍ਹਾਂ ਵਲੋਂ ਕੀਤੇ ਜਾਣ ਵਾਲੀਆਂ ਰੀਤਾਂ ਰਸਮਾਂ ਦਾ ਕੁਝ ਐਸਾ ਜਾਲ ਵਿਛਾ ਦਿਤਾ ਸੀ ਜਿਸ ਅੰਦਰ ਉਹ ਉਮਰ ਭਰ ਲਈ ਨਰੜੇ ਰੱਖੇ ਜਾ ਸਕਣ। ਬੱਚੇ ਦੇ ਜਨਮ ਤੋਂ ਲੈ ਕੇ ਉਸ ਦੀ ਸਾਰੀ ਆਯੂ ਅਤੇ ਅਖੀਰ ਮਰਣ ਤੱਕ ਕੀਤੇ ਜਾਣ ਵਾਲੇ ਕਰਮ ਕਾਂਡ ਜਿਨ੍ਹਾਂ ਦੇ ਕਰਨ ਦੀ ਜਾਂਚ ਤੇ ਸਮਰਥਾ ਕੇਵਲ ਬ੍ਰਾਹਮਣ ਨੂੰ ਹੀ ਸੀ, ਉਸ ਦੇ ਸੁਖੀ ਜੀਵਨ ਬਿਤਾਉਣ ਲਈ ਅਵਸ਼ ਕਰ ਦਿਤੇ ਗਏ ਸਨ, ਉਮਰ ਭਰ ਅੰਦਰ ਇਕੋ ਵਾਰ ਕੀਤੇ ਜਾਣ ਵਾਲੇ ਕ੍ਰਮ-ਸੂਤਕ. ਮੁੰਡਣ, ਨਾਮ ਸੰਸਕਾਰ, ਕੁੜਮਾਈ, ਵਿਆਹ ਤੇ ਮਰਗ ਸਮੇਂ ਕੀਤੇ ਜਾਣ ਵਾਲੀਆਂ ਅਨੇਕਾਂ ਰਸਮਾਂ ਤੋਂ ਇਲਾਵਾ ਸਾਲ ਬਸਾਲੀ ਪਿੱਤਰ ਪੂਜਾ, ਸਰਾਧ, ਨਰਾਤੇ ਵਰਤ ਅਤੇ ਮਾਹਵਾਰੀ ਮਣਾਈਆਂ ਜਾਂਦੀਆਂ ਸੰਗਰਾਂਦ ਮਸਿਆ ਪੂਰਨਮਾ, ਹਫਤੇ ਵਾਰੀ ਮੰਗਲ ਬ੍ਰਹਸਪਤ ਸ਼ੁਕਰ ਤੇ ਸ਼ਨੀਵਾਰ ਦੀਆ ਮਣੌਤਾਂ ਹੋਰ ਲਗਣ ਸ਼ਗਨ ਅਤੇ ਦੇਵ ਮੰਦਰਾਂ ਅੰਦਰ ਨਿਤਾ ਪ੍ਰਤੀ ਸਵੇਰ ਸਾਮ ਹੋਣ ਵਾਲੀਆਂ ਪੂਜਾਵਾਂ ਦਾ ਉਸ ਨੇ ਇਨਾਂ ਵਿਸ਼ਾਲ ਜਾਲ ਫੈਲਾ ਦਿਤਾ ਹੋਇਆ ਸੀ ਕਿ ਥੋੜੇ ਕੀਤੇ ਇਸ ਵਿਚੋਂ ਕੋਈ ਨਿਕਲ ਹੀ ਨ ਸਕੇ ਅਤੇ ਹਰ ਕਰਮ ਕਰਦੇ ਹੋਏ ਬ੍ਰਾਹਮਣ ਦੇਵਤਾ ਦੀ ਪ੍ਰਸੰਨਤਾ ਹਾਸਲ ਕਰਨੀ ਜਰੂਰੀ ਹੋਵੇ।

ਇਹ ਦੋਵੇ ਗੱਲਾਂ ਇਕ ਦੂਜੇ ਦੀਆਂ ਪੂਰਕ (Complementry) ਹੋ ਚੁਕੀਆਂ ਸਨ। ਨੀਚ ਜਾਤੀ ਲੋਕਾ ਦੀ ਨਿਜੀ ਹੀਣ ਭਾਵ ਰਖਣ ਵਾਲੀ ਦਸ਼ਾ ਅਤੇ ਇਸ ਉਪਰ ਬ੍ਰਾਹਮਣ ਦੀ ਸਰਦਾਰੀ ਨੂੰ ਉਹ ਮਾਨਸਿਕ ਤੌਰ ਕਬੂਲ ਕਰ ਚੁਕੇ ਹੋਏ ਸਨ ਅਤੇ ਬ੍ਰਾਹਮਣ ਨੇ ਉਨ੍ਹਾਂ ਦੀ ਐਸੀ ਦਸ਼ਾ ਦਾ ਲਾਭ ਲੈਣ ਲਈ ਵਿਸ਼ੇਸ਼ ਕਰਮ ਕਾਂਡ (rituals) ਦਾ ਜਾਲ ਵਿਛਾ ਦਿਤਾ ਹੋਇਆ ਸੀ :

ਇਸਤਰੀ ਜਾਤੀ ਦੀ ਦਸ਼ਾ ਇਸ ਤੋਂ ਭੀ ਦਰਦਨਾਕ ਸੀ। ਗੁਰੂ ਜੀ ਨੇ ਇਸ ਦਾ ਨਿਰਣਾ ਇਕ ਸਤਰ ਅੰਦਰ ਇਉਂ ਦਿਤਾ ਹੈ :

**'ਰੰਨਾ ਹੋਈਆਂ ਬੋਧੀਆ ਪੁਰਖ ਹੋਏ ਸਈਆਦ'**

ਮ: ੧, ਵਾਰ ਸਾਰੰਗ

ਕੁੜੀ ਮਾਰਨ ਪਰਦਾਂ ਤੇ ਸਤੀ ਉਸ ਸਮੇਂ ਦੀ ਪ੍ਰਚਲਤ ਰਸਮਾਂ ਸਨ। ਇਸਤਰੀ ਦੇ ਸਤ ਧਰਮ ਦੀ ਦਸ਼ਾ ਗੁਰੂ ਜੀ ਤਿਲੰਗ ਦੇ ਇਕ ਸ਼ਬਦ ਅੰਦਰ ਇਉਂ ਦੱਸਦੇ ਹਨ :

'ਕਾਜੀਆ ਬਾਮਣਾਂ ਦੀ ਗੱਲ ਥੱਕੀ ਅਗਦੁ ਪੜੇ ਸ਼ੈਤਾਨ ਵੇ ਲਾਲੋ

ਗੁਰੂ ਨਾਨਕ ਦੇਵ ਜੀ ਦੇ ਉਚਾਰੇ ਆਸਾ ਰਾਗ ਅੰਦਰ ਬਾਬਰ ਵਾਣੀ ਦੇ ਸ਼ਬਦ ਇਸੇ ਦਸ਼ਾ ਦੀ ਵਿਆਖਿਆ ਕਰਦੇ ਹਨ ।

ਸਮੇਂ ਦੀ ਹਕੂਮਤ ਦੀ ਤਸਵੀਰ ਗੁਰੂ ਜੀ ਨੇ ਵਿਸਥਾਰ ਨਾਲ ਬਹੁਤ ਬਾਈਂ ਖਿੱਚੀ ਹੈ ਜਿਸ ਦਾ ਜਿਕਰ 'ਰਾਜੇ ਸੀਹ ਮੁਕਦਮ ਕੁਤੇ' ਵਿਚ ਪਿਛੇ ਕੀਤਾ ਗਿਆ ਹੈ, ਇਨਸਾਫ ਦੀ ਦਸ਼ਾ ਬਾਰੇ ਲਿਖਿਆ ਹੈ :

'ਕਾਜੀ ਹੋਇ ਕੈ ਬਹੈ ਨਿਆਇ ਫੇਰੇ ਤਸਬੀ ਕਰੇ ਖੁਦਾਇ
ਵੱਢੀ ਲੈ ਕੈ ਹਕੁ ਗਵਾਇ ਜੇ ਕੋ ਪੁਛੈ ਤਾ ਪੜਿ ਸੁਣਾਇ'

ਰਾਮਕਲੀ ਵਾਰ ਮ : ੧

ਜਦੋਂ ਦੇਸ਼ ਦੇ ਰਾਜ ਤੇ ਸਮਾਜ ਦੀ ਦਸ਼ਾ ਇਸ ਹੱਦ ਤਕ ਪਹੁੰਚ ਚੁਕੀ ਹੋਵੇ ਤਾਂ ਉਸ਼ ਅੰਦਰ ਕਿਸੇ ਸੁਧਾਰਵਾਦੀ ਲਹਿਰ ਦਾ ਸਫਲ ਹੋਣਾ ਸੁਫਨੇ ਦੀ ਨਿਆਈ ਹੀ ਹੁੰਦਾ ਹੈ। ਇਹੋ ਕਾਰਨ ਸੀ ਕਿ ਉਨਾਂ ਸਮਿਆਂ ਅੰਦਰ ਦੇਸ਼ ਅੰਦਰ ਉਠੀ ਭਗਤੀ ਲਹਿਰ, ਜਿਸ ਦਾ ਨਿਸ਼ਾਨਾ ਮਨੁਖੀ (integration) ਏਕਤਾ ਤੇ ਅਖੰਡਤਾ ਹੀ ਸੀ, ਉਨ੍ਹਾਂ ਵਲੋਂ ਵਿਅਕਤੀ ਰੂਪ ਵਿਚ ਕੀਤੇ ਅਨੇਕ ਜਤਨਾਂ ਦੇ ਬਾਵਜੂਦ ਵੀ ਸਫਲ ਨ ਹੋ ਸਕੀ। ਭਾਂਵੇਂ ਸਿਧਾਂਤਕ ਤੌਰ ਓਹ ਏਕ ਪਿਤਾ ਏਕਸ ਕੇ ਹਮ ਬਾਰਿਕ' ਦੇ ਹੀ ਪ੍ਰਚਾਰਕ ਤੇ ਵਿਆਖਿਆ ਕਾਰ ਸਨ. ਪਰ ਸਮਾਜ ਅੰਦਰ ਪ੍ਰਚਲਤ ਜ਼ਾਤ ਵਰਣ ਦੇ ਭੇਦ ਭਾਵ ਤੋਂ ਉਹ ਅਮਲੀ ਤੌਰ ਉਪਰ ਨ ਉਠ ਸਕੇ ਨ ਓਹ ਆਪਣੇ ਅਨੁਯਾਈਆਂ ਨੂੰ ਹਿੰਦੂ ਰਸਮਾਂ ਰੀਤਾਂ ਤੇ ਕਰਮ ਕਾਂਡੀ ਜੰਜਾਲਾਂ

ਤੋਂ ਛੁਟਕਾਰਾ ਦਿਵਾ ਸਕੇ, ਜਿਸ ਦਾ ਹੀ ਸਿੱਟਾ ਸੀ ਕਿ ਉਨ੍ਹਾਂ ਦੇ ਪੰਥੀ ਮੁੜ ਹਿੰਦੂ ਸਮਾਜ ਵਿੱਚ ਹੀ ਜਜ਼ਬ ਕਰ ਲੈ ਗਏ ।

ਅੱਜ ਦੇ ਜਾਗ੍ਰਤ ਦੇ ਸਮੇਂ ਭੀ ਵਿਸ਼ਵ ਹਿੰਦੂ ਪ੍ਰੀਸ਼ਦ ਜੈਸੀ ਸੰਸਥਾ ਦੀ ਕਾਨਫਰੰਸ ਅੰਦਰ ਸਾਲ 1978 ਵਿਚ ਹੇਠਾਂ ਦਰਜ ਵਿਸ਼ਵਾਸ਼ ਦਾ ਪ੍ਰਗਟਾਵਾ ਇਸ ਗੱਲ ਦਾ ਲਖਾਇਕ ਹੈ ਕਿ ਹਿੰਦੂ ਸਮਾਜ ਅੱਜ ਵੀ **one integrated whole** (ਸੰਪੂਰਨ ਇਕਾਈ) ਹੋਣ ਦਾ ਦਾਹਵਾ ਨਹੀਂ ਕਰ ਸਕਦਾ– ਸ੍ਰੀ ਵੀ. ਗੋਪਾਲਨ ਨੰਬੀਆਰ ਦੇ ਕਥਨ ਅਨੁਸਾਰ :

A **Hindu does not worship any one god, does not subscribe to any one philosophic concept and does not follow any one set of religious rites.'**

ਹਿੰਦੂ ਕਿਸੇ ਇਕ ਈਸ਼ਵਰ ਦਾ ਉਪਾਸ਼ਕ ਨਹੀਂ ਹੈ, ਨਾ ਕਿਸੇ ਇਕ ਦਾਰ-ਸ਼ਨਿਕ ਵੀਚਾਰਧਾਰਾ ਵਿਚ ਵਿਸਵਾਸ ਰੱਖਦਾ ਹੈ ਅਤੇ ਨ ਹੀ ਇਕੋ ਕਿਸਮ ਦੀਆਂ ਧਾਰਮਿਕ ਰਹੁ ਰੀਤਾਂ ਕਰਦਾ ਹੈ'

ਇਸ ਤੋਂ ਸਪਸ਼ਟ ਹੁੰਦਾ ਹੈ ਕਿ ਨ ਕੇਵਲ ਜ਼ਾਤ ਵਰਣ ਦੇ ਵਿਤਕਰਿਆਂ ਕਾਰਨ ਹੀ ਬਲਕਿ ਧਾਰਮਕ ਰਹੁ ਰੀਤਾਂ ਅਤੇ ਮਜ਼ਹਬੀ ਵਿਸ਼ਵਾਸ ਅੰਦਰ ਪਏ ਵਖਰੇਵਿਆਂ ਕਾਰਨ ਵੀ ਓਹ ਅਣਗਿਣਤ ਸ਼੍ਰੇਣੀਆਂ ਅੰਦਰ ਵੰਡੇ ਹੋਏ ਸਨ ਅਤੇ ਹਰ ਕੋਈ ਆਪਣੀ ਮਨੌਤ ਨੂੰ ਦੂਜਿਆਂ ਕੋਲੋਂ ਚੰਗਾ ਜਾਣਦਾ ਸੀ । ਐਸੇ ਹਾਲਾਤ ਅੰਦਰ ਦੇਸ ਅਤੇ ਸਮਾਜ ਦੀ ਏਕਤਾ ਤੇ ਅਖੰਡਤਾ ਦਾ ਹੋਣਾ ਇਕ ਸੁਪਨਾ ਹੀ ਹੋ ਸਕਦਾ ਸੀ। ਇਹੋ ਕਾਰਨ ਸੀ ਜਿਸ ਨੇ ਪੱਛਮ ਤੋਂ ਆਏ ਹਰ ਮੁਸਲਮਾਨ ਹਮਲਾ-ਵਰ ਨੂੰ ਨ ਕੇਵਲ ਦੇਸ਼ ਦਾ ਰਾਜ ਭਾਗ ਸੰਭਾਲ ਲੈਣ ਦਾ ਬਲ ਹੀ ਪ੍ਰਦਾਨ ਕੀਤਾ ਸਗੋਂ ਉਨ੍ਹਾਂ ਨੂੰ ਹਿੰਦੂ ਸਮਾਜ ਦੇ ਖਿਲਾਫ ਹਰ ਤਰਾਂ ਦੀਆਂ ਮਨ ਮੰਨੀਆਂ, ਕਰਨ

ਦਾ ਹੌਸਲਾ ਦਿਤਾ ਅਤੇ ਜੇ ਇਹ ਕਿਹਾ ਜਾਏ ਕਿ ਉਨ੍ਹਾਂ ਹਿੰਦੂਆਂ ਨਾਲ ਕੁਤਿਆ ਦੇ ਬਾਬ ਕੀਤੀ ਤਾਂ ਇਸ ਵਿਚ ਕੋਈ ਅਤਿ ਕਥਨੀ ਨਹੀਂ ਹੋਵੇਗੀ। ਇਹ ਇਤਿਹਾਸਕ ਸਚਾਈਆਂ ਹਨ। ਅਜੇਹੇ ਹਾਲਾਤ ਵਿਚ ਸਮਾਜ ਨੂੰ ਜੜੋਂ (**grass root** ਤੋਂ) ਉਖੇੜਨ ਅਤੇ ਇਸ ਦੀ **root pruning**(ਜੜ੍ਹਾਂ ਦੀ ਵੀ ਛਾਂਗ ਛਗਾਂਈ) ਕਰ ਦੇਣ ਦੀ ਲੋੜ ਸੀ ਤਾਂ ਕਿ ਐਸੀ ਛਾਂਗ ਛਗਾਈ ਉਪਰੰਤ ਇਹ ਨਵੇਂ ਸਿਰਿਉਂ ਜੜ੍ਹਾਂ ਫੜੇ, ਵਧੇ ਤੇ ਮੌਲੇ। ਇਹ ਕੰਮ ਗੁਰੂ ਨਾਨਕ ਦੇਵ ਜੀ ਨੇ ਆਪਣੇ ਹਥ ਲਿਆ। ਹਾਲਤ ਕਿਸੇ ਤਰਾਂ ਦੇ ਸੁਧਾਰ ਦੀ ਦਸ਼ਾ ਤੋਂ ਬਹੁਤ ਅਗੇ ਲੰਘ ਗਈ ਹੋਈ ਸੀ ਇਸ ਲਈ ਉਨ੍ਹਾਂ ਪ੍ਰਚਲਤ ਧਰਮ ਕਰਮ ਰਹੁ ਰੀਤਾਂ ਤੇ ਵਰਤਣ ਵਿਹਾਰ ਅੰਦਰ ਸੁਧਾਰ ਲਿਆਉਣ ਦੀ ਹਰਗਿਜ਼ ਨਹੀ ਸੋਚੀ, ਸਗੋਂ ਸਭ ਕਾਸੇ ਨੂੰ ਉਲਟ ਕੇ ਰੱਖ ਦਿਤਾ ਅਤੇ ਲੋਕ ਸੋਚਣੀ ਅੰਦਰ ਹੀ ਅਤਿ ਵਡਾ ਇਨਕਲਾਬ ਲੈ ਆਂਦਾ।

ਲੋਕਾਂ ਦੇ ਧਰਮ ਵਿਸ਼ਵਾਸ਼ ਜੋ ਆਪੋ ਆਪ ਅਨੇਕ ਦੇਵੀ ਦੇਵਤਿਆਂ ਅਤੇ ਉਨਾਂ ਦੇ ਫਰਜੀ ਬੁੱਤਾਂ ਦੀ ਪੂਜਾਂ ਅਤੇ ਇਸ ਸੰਬੰਧੀ ਅਨੇਕ ਪ੍ਰਕਾਰ ਦੇ ਕੀਤੇ ਜਾਂਦੇ ਕਰਮ ਕਾਂਡ ਤੇ ਟਿੱਕਿਆਂ ਹੋਇਆ ਸੀ, ਨੂੰ ਇਕੋ ਇਕ ਨਿਰੰਕਾਰ ਦੀ ਉਪਾਸਨਾ ਵਿਚ ਬਦਲ ਦੇਣ ਨੇ ਉਨ੍ਹਾਂ ਨੂੰ ਇਕ ਦੂਜੇ ਦੇ ਨੇੜੇ ਲੈ ਆਂਦਾ ਅਤੇ ਅੱਡ ਅੱਡ ਧਰਮ ਵਿਸ਼ਵਾਸ਼ ਰੱਖਣ ਕਾਰਨ ਆਪੋ ਵਿਚ ਪਏ ਵਖਰੇਵੇਂ ਨੂੰ ਬਹੁਤ ਹੱਦ ਤੱਕ ਦੂਰ ਕਰ ਦਿਤਾ। ਪ੍ਰੰਤੂ ਆਪੋ ਵਿਚਲੀ ਨੇੜਤਾ ਹੋਰ ਪੀਡੀ ਹੋ ਦਿਸੀ ਜਦੋਂ ਗੁਰੂ ਜੀ ਨੇ ਕਿਹਾ :

'ਏਕ ਪਿਤਾ ਏਕਸ ਕੇ ਹਮ ਬਾਰਿਕ' ਅਤੇ 'ਸਭਨਾ ਕਾ ਮਾਂ ਪਿਉ ਆਪ ਹੈ'

ਦੀ ਸੂਝ ਬਖਸ਼ਦੇ ਹੋਇ ਉਨ੍ਹਾਂ ਨੂੰ ਇਹ ਦ੍ਰਿੜ ਕਰਾਇਆ ਕਿ ਇਕੋ ਪਿਤ ਦੇ ਪੁੱਤਰ ਹੁੰਦੇ ਹੋਇ ਉਹ ਜਨਮ ਤੋਂ ਉਚ ਜਾਂ ਨੀਚ ਨਹੀਂ ਕਹਿ ਸਕਦੇ। ਕੋਈ ਬ੍ਰਾਹਮਣਹੈ ਜਾਂ ਸ਼ੂਦਰ, ਕੋਈ ਹਿੰਦੂ ਹੈ ਜਾਂ ਮੁਸਲਮਾਨ, ਸਾਰੇ ਇਕੋ ਨਿਰੰਕਾਰ ਦੇ ਬਚੇ ਹਨ, ਬਲਕਿ ਅਮੀਰ ਗਰੀਬ ਜਾਂ ਰਾਜਾ ਤੇ ਭਿਖਾਰੀ ਸਾਰੇ ਇਕ ਸਾਰ ਮਨੁੱਖ

ਹਨ, ਭਾਂਵੇਂ ਪਿਛੇ ਕੀਤੇ ਚੰਗੇ ਮੰਦੇ ਕਰਮਾਂ ਕਰਕੇ ਉਹ ਮੌਜੂਦਾ ਜਨਮ ਅੰਦਰ ਆਪੋ ਆਪ ਚੰਗੇ ਮੰਦੇ ਭੋਗ ਭੋਗ ਰਹੇ ਹਨ। ਹਰ ਮਨੁੱਖ ਨੂੰ ਇਹ ਹੱਕ ਹਾਸਲ ਹੈ ਕਿ ਉਹ ਆਪਣੀ ਸ਼ੁਭ ਕਰਣੀ ਦੁਆਰਾ ਨੀਚ ਤੋਂ ਊਚ ਅਤੇ ਗ਼ੀਬ ਤੋਂ ਅਮੀਰ ਹੋ ਜਾਵੇ। ਗੁਰੂ ਜੀ ਦਾ ਇਹ ਉਪਦੇਸ ਜਾਤ ਵਰਣ ਦੇ ਪਾਏ ਵਿਤਕਰਿਆਂ ਤੇ ਕਰਾਰੀ ਚੋਟ ਸੀ। ਉਨਾਂ ਨੇ ਇਹ ਉਪਦੇਸ਼ ਨਿਰਾ ਜ਼ਬਾਨੀ ਕਲਾਮੀ ਨਹੀਂ ਦਿਤਾ ਬਲਕਿ ਜੋ ਲੋਕ ਦੂਸਰੇ ਦਾ ਪਰਛਾਂਵਾਂ ਲੈਣ ਨੂੰ ਭੀ ਤਿਆਰ ਨਹੀਂ ਸਨ, ਉਨਾਂ ਨੂੰ ਇਕ ਪਧਰ ਤੇ ਉਨਾਂ ਦੀ ਸੰਗਤ ਵਿਚ ਬੈਠਣ ਅਤੇ ਉਨਾਂ ਦੀ ਪੰਗਤ ਵਿਚ ਬੈਠ ਕੇ ਰੋਟੀ ਖਾਣ ਦੇ ਰਾਹੇ ਪਾਇਆ। ਸਾਂਝੀ ਸੰਗਤ ਅਤੇ ਸਾਂਝੀ ਪੰਗਤ ਨੂੰ ਏਨੀ ਵਿਸ਼ੇਸ਼ਤਾ ਦਿਤੀ ਗਈ ਕਿ ਗੁਰੂ ਕੇ ਦਰਸ਼ਨ ਨੂੰ ਆਏ ਹਰ ਸਜਣ ਲਈ ਸੰਗਤ ਅਤੇ ਪੰਗਤ ਅੰਦਰ ਸਾਮਲ ਹੋਣਾ ਜ਼ਰੂਰੀ ਹੋ ਗਿਆ। ਉਪ੍ਰੰਤ ਸਭ ਲਈ ਇਕੋ ਥਾਂ ਤੋਂ ਪਾਣੀ ਲੈਣ ਅਤੇ ਇਕੋ ਥਾਂ ਇਸ਼ਨਾਨ ਕਰਨ ਲਈ ਸਾਂਝੀ ਬਾਉਲੀ ਤੇ ਸਾਂਝੇ ਸਰੋਵਰ ਰਚੇ ਗਏ। ਜਿਥੇ ਇਸ ਤੋਂ ਪਹਿਲੋਂ ਹਰ ਮਨੁੱਖ ਤਥਾ ਸ੍ਰੇਣੀ ਦਾ ਆਪਣਾ 2 ਮੰਦਰ ਸੀ ਅਤੇ ਕੋਈ ਇਕ ਦੂਜੇ ਦੇ ਮੰਦਰ ਵਿਚ ਨਹੀਂ ਜਾਂਦਾ ਸੀ ਉਥੇ ਸਭ ਦੇ ਲਈ ਇਕੋ ਮੰਦਰ ਵਿਚ ਬੈਠਣਾ ਅਤੇ ਇਕੋ ਬਾਣੀ ਨੂੰ ਇਕ ਸਾਰ ਪੜਨ ਸੁਨਣ ਦੀ ਤਾਕੀਦ ਕੀਤੀ ਗਈ। ਬਾਣੀ ਅੰਦਰ ਭੀ ਵਿਸ਼ੇਸ਼ ਕਰਕੇ ਇਹੋ ਦ੍ਰਿੜ ਕਰਾਇਆ ਗਿਆ ਕਿ ਨਿਰੰਕਾਰ ਈਸ਼ਵਰ ਭੀ ਇਕੋ ਤੇ ਸਾਰਿਆਂ ਦਾ ਸਾਂਝਾ ਹੈ। 'ਤੂ ਸਾਂਝਾ ਸਾਹਿਬ ਬਾਪੁ ਹਮਾਰਾ' ਅਤੇ ਉਸ ਸਾਂਝੇ ਬਾਪ ਦੀਆਂ ਬਖਸ਼ਸ਼ਾਂ ਦਾ ਅਨੰਦ ਮਾਨਣਾ ਹਰ ਇਕ ਦਾ ਇਕ ਸਾਰ ਹੱਕ ਹੈ ਅਥਵਾ ਉਸ ਸਾਂਝੇ ਬਾਪ ਦੇ ਵਿਰਸੇ ਦੇ ਸਾਰੇ ਇਕ ਜੈਸੇ ਸਾਂਝੀ ਵਾਲ ਹਨ।

'ਸਭੇ ਸਾਂਝੀਵਾਲ ਸਦਾਇਨਿ ਤੂ ਕਿਸੈ ਨ ਦਿਸਹਿ ਬਾਹਰਾ ਜੀਉ'

(ਰਾਗ ਮਾਝ ਮ; ੫)

ਇਹ ਸਾਂਝੀਵਾਲਤਾ ਲਗਾਤਾਰ ਦੋ ਸੌ ਸਾਲ ਅਮਲੀ ਤੌਰ ਪ੍ਰਚਾਰੀ ਜਾਂਦੀ ਰਹੀ ਅਤੇ ਜਦੋਂ ਗੁਰੂ ਜੀ ਨੂੰ ਨਿਸਚਾ ਹੋ ਗਿਆ ਕਿ ਇਸ ਸਾਂਝੀਵਾਲਤਾ ਨੂੰ ਬਰਕਰਾਰ ਰਖਣ ਲਈ ਹੁਣ ਗੁਰੂ ਨਾਮ ਲੇਵਾ ਲੋਕ ਸਿਰ ਧੜ ਦੀ ਬਾਜ਼ੀ ਵੀ ਲਾ ਦੇਣਗੇ ਅਤੇ ਏਲਾਨੀਆ ਨੰਗੇ ਮੂੰਹ ਇਹ ਗਾਉਣਗੇ ਕਿ 'ਮੇਰਾ ਸਿਰ ਜਾਏ ਤਾਂ

ਜਾਇ ਪਰ ਸਿਖੀ ਸਿਦਕ (ਸਾਂਝੀਵਾਲਤਾ ਉਪਰ ਸਿਦਕ) ਨ ਜਾਏ' ਤਾਂ ਗੁਰੂ ਜੀ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਅਤੇ ਖਤਰੀਆਂ, ਜਟਾਂ, ਝੀਊਰਾਂ, ਛੀਂਬਿਆਂ ਅਤੇ ਨਾਈਆਂ ਸਭ ਨੂੰ ਇਕ ਕਤਾਰ ਵਿਚ ਖੜੇ ਕਰ ਅਤੇ ਇਕੋ ਬਾਟੇ ਨੂੰ ਮੂੰਹ ਲਾ ਕੇ ਅੰਮ੍ਰਿਤ ਪਿਲਾਇਆ ਤਾਂ ਕਿ ਉਨ੍ਹਾਂ ਵਿਚੋਂ ਸਦੀਆਂ ਦੀ ਪਈ ਛੂਤ ਛਾਤ ਨਿਕਲ ਜਾਵੇ ਅਤੇ ਉਹ ਆਪੋ ਵਿਚ ਇਕ ਦੂਏ ਦਾ ਭਰਾ ਹੋਣਾ ਪਰਤੀਤ ਕਰਨ, ਸਗੋਂ ਸਭ ਨੂੰ ਇਕੋ ਸਾਬਤ ਸੂਰਤ ਦਸਤਾਰ ਸ਼ਸਤਰ ਧਾਰੀ ਸਰੂਪ ਅੰਦਰ ਵਿਚਰਨ ਦਾ ਹੁਕਮ ਦੇਂਦੇ ਹੋਏ ਉਨ੍ਹਾਂ ਦਾ ਨਾਮ ਭੀ ਇਕੋ 'ਸਿੰਘ' ਕਰ ਦਿਤਾ । ਹੁਣ ਉਹ ਸਮੂਚੇ ਤੌਰ ਵੀ ਅਤੇ ਇਕੱਲੇ ਵੀ 'ਖਾਲਸਾ' ਸਨ । ਫਿਰ ਉਨਾਂ ਨੂੰ ਇਹ ਭੀ ਨਿਸਚੇ ਕਰਾ ਦਿਤਾ ਕਿ ਹੁਣ ਉਹ ਖਤਰੀ, ਜਟ, ਝੀਊਰ, ਛੀਂਬੇ, ਜਾਂ ਨਾਈ ਨਹੀਂ ਸਨ ਬਲਕਿ ਉਨਾਂ ਸਭ ਦੀ ਇਕੋ ਗੋਤ 'ਸਿੰਘ' ਸੀ ਅਤੇ ਉਹ ਸਾਰੇ ਇਕੋ ਬਾਪ ਗੁਰੂ ਗੋਬਿੰਦ ਸਿੰਘ ਦੇ ਪੁਤਰ ਸਨ । ਉਨਾਂ ਦੀ ਸਾਬਕਾ (ਪਿਛਲੀ) ਕਿਰਤ ਵੀ ਬਦਲ ਦਿਤੀ ਗਈ : ਉਹ ਜਿਨਾਂ ਨੇ ਉਮਰ ਭਰ ਸ਼ਸਤਰ ਫੜ ਨਹੀਂ ਡਿਠਾ ਸੀ ਅਤੇ ਜਿਨਾਂ ਲਈ ਘੋੜੇ ਦੀ ਸਵਾਰੀ ਤੇ ਸ਼ਸਤਰ ਫੜਨਾ ਵਿਵਰਜਤ ਸਨ ਉਨਾਂ ਨੂੰ ਸੈਨਿਕੀ (ਫੌਜੀ) ਜੀਵਨ ਧਾਰਨ ਕਰਾ ਦਿਤਾ । ਭਾਈ ਰਤਨ ਸਿੰਘ ਭੰਗੂ ਲਿਖਦਾ ਹੈ 'ਜਾਤ ਗੋਤ ਸਿੰਘ ਣ ਦੀ ਦੰਗਾ' ।

ਉਨ੍ਹਾਂ ਪ੍ਰਤੀ ਅੰਮ੍ਰਿਤ ਛਕਣ ਸਮੇਂ 'ਧਰਮ ਨਾਸ' 'ਕੁਲ ਨਾਸ' ਅਤੇ 'ਕਰਮ ਨਾਸ' ਦ੍ਰਿੜਾਉਣ ਦਾ ਇਸ ਤੋਂ ਬਿਨਾਂ ਹੋਰ ਕੀ ਮਤਲਬ ਹੋ ਸਕਦਾ ਹੈ ਕਿ ਉਨਾਂ ਨੇ ਪਿਛਲੀਆਂ ਧਾਰਮਕ ਰਹੁ ਰੀਤਾਂ ਛਡ ਦੇਣੀਆਂ ਸਨ, ਆਪੋ ਵਿਚਲੇ ਜਾਤ ਪਾਤ ਅਤੇ ਕਿਰਤ ਦੇ ਤਫਰਕੇ ਛਡ ਦੇਣੇ ਸਨ । ਉਨ੍ਹਾਂ ਦਾ ਹੁਣ ਸਿੰਘ ਸਜ ਜਾਣ ਤੇ ਪਿਛਲਾ ਜਨਮ ਕਰਮ ਖਤਮ ਹੋ ਕੇ ਨਵਾਂ ਜਨਮ ਹੋਇਆ ਸੀ ਉਹ ਸਤਿਗੁਰੂ ਦੇ ਘਰ ਜਨਮੇ ਸਨ :

ਸਤਿਗੁਰ ਕੈ ਜਨਮੇ ਗਵਨ ਮਿਟਾਇਆ

ਏਥੇ ਹੀ ਬਸ ਨਹੀਂ । ਉਹ ਲੋਕ ਜਿਨਾਂ ਲਈ ਵੇਦ ਬਾਣੀ ਪੜ੍ਹਣੀ ਸੁਨਣੀ ਵਿਵਰਜਤ ਸੀ ਬਲਕਿ ਜੇ ਉਹ ਭੁਲ ਭੁਲੇਖੇ ਵੀ ਬਾਣੀ ਸੁਣ ਲੈਣ ਤਾਂ ਉਨਾਂ ਦੇ ਕੰਨ ਵਿਚ ਸਿੱਕਾ ਢਾਲ ਕੇ ਪਾ ਦਿਤਾ ਜਾਂਦਾ ਸੀ, ਅਤੇ ਜਿਨਾਂ ਲਈ ਮੰਦਰਾਂ ਅੰਦਰ

ਪੈਰ ਪਾਉਣਾ ਗੁਨਾਹ ਸੀ ਉਨਾਂ ਲਈ ਲਾਜ਼ਮੀ ਕਰ ਦਿਤਾ ਗਿਆ ਕਿ ਉਹ ਧਰਮ ਮੰਦਰ (ਗੁਰਦੁਆਰੇ) ਅੰਦਰ ਜਿਥੇ ਸਾਧ ਸੰਤ ਇਕੱਤਰ ਹੋਣ ਅਤੇ ਸੰਗਤ ਜੁੜੇ ਉਹ ਸਵੇਰੇ ਸ਼ਾਮ ਹਾਜ਼ਰੀ ਦੇਣ ਅਤ ਧੁਰੋਂ ਆਈ ਨਿਰੰਕਾਰੀ ਬਾਣੀ ਪੜਨ ਸੁਨਣ ਤੇ ਹਰੀ ਜਸ ਗਾਉਣ। ਇਸ ਤੋਂ ਵਡਾ ਇਨਕਲਾਬ (Revolution) ਹੋਰ ਕੀ ਹੋ ਸਕਦਾ ਸੀ ? ਇਹ ਇਕ ਬਿਲਕੁਲ ਨਵੇਂ ਤੇ ਨਿਰਾਲੇ ਸਮਾਜ ਦੀ ਰਚਨਾ ਸੀ ਜਿਸ ਨੇ ਇਸ ਅੰਦਰ ਸ਼ਾਮਲ ਹੋਏ ਲੋਕਾਂ ਦੀ ਕਾਇਆ ਕਲਪ ਕਟ ਦਿਤੀ ਉਨ੍ਹਾਂ ਦਾ ਸਰੂਪ ਤੇ ਨਾਮ ਬਦਲ ਦਿਤਾ, ਕਿਰਤ ਬਦਲ ਦਿਤੀ, ਵਿਸ਼ਵਾਸ਼ ਤੇ ਸੋਚਣੀ ਬਦਲ ਦਿਤੇ, ਨਿਤਾਪ੍ਰਤੀ ਰਹਿਤ ਬਲਕਿ ਜੀਵਨ ਕਰਮ ਹੀ ਬਦਲ ਦਿਤੇ ਉਹ ਲੋਕ ਜੋ ਇਸ ਤੋਂ ਪਹਿਲੋਂ ਕਿਸੇ ਸੁਰਗ ਦੀ ਇਛਾ ਧਾਰ ਜੰਗਲਾਂ ਬੀਆ-ਬਾਨਾ ਤੇ ਪਹਾੜਾਂ ਦੀਆਂ ਕੰਦਰਾਂ ਅੰਦਰ ਭਟਕਦੇ ਅਤੇ ਗ੍ਰਿਥ ਕਿਰਤੀ ਜੀਉੜਿਆਂ ਤੇ ਭਾਰੂ ਬਣੇ ਹੋਏ ਸਨ, ਉਨਾਂ ਨੂੰ ਦਸਾਂ ਨਹਵਾਂ ਦੀ ਧਰਮ ਦੀ ਕਿਰਤ ਅੰਦਰ ਪਰਮੇਸ਼ੁਰ ਰਮਿਆ ਦਿਸ ਪਿਆ ਅਤੇ ਦੁਖੀ ਦੀਨ ਹੀਣ ਦੀ ਇੱਛਾ ਰਹਿਤ ਸੇਵਾ ਵਿਚੋਂ ਉਨ੍ਹਾਂ ਨੂੰ ਸੁਰਗ ਦੇ ਅਨੰਦ ਪ੍ਰਾਪਤ ਹੋਣ ਲਗ ਗਏ।

ਏਨਾ ਹੀ ਨਹੀਂ, ਸਮਾਜ ਦੇ ਹੇਠਲੇ ਵਰਗ ਦੇ ਲੋਕ ਜੋ ਦੁਵੱਲੀ ਮਾਰ ਖਾ ਰਹੇ ਸਨ—ਇਕ ਵੰਨੇ ਬ੍ਰਾਹਮਣ ਦਾ ਜੂਲਾ ਇਨਾਂ ਦੇ ਕੰਧਿਆਂ ਤੇ ਸੀ ਅਤੇ ਦੂਜੇ ਵੰਨੇ ਮੁਸਲਮਾਨ ਹਾਕਮ ਇਨਾਂ ਦੇ ਲਹੂ ਦੇ ਤਿਹਾਏ ਸਨ ਇਨਾਂ ਦੀ ਸੰਭਾਲ ਦਾ ਵਿਸ਼ੇਸ ਆਦੇਸ਼ ਨਿਰੰਕਾਰ ਵਲੋਂ ਗੁਰੂ ਜੀ ਪ੍ਰਤੀ ਮਿਲਿਆ ਹੋਣਾ ਦਸਿਆ ਗਿਆ ਅਤੇ ਇਸ ਦੀ ਪੁਸ਼ਟੀ ਗੁਰੂ ਜੀ ਨੇ ਇਹ ਕਹਿ ਕੇ ਕੀਤੀ।

'ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ'

ਇਸੇ ਲਈ ਗੁਰੂ ਜੀ ਨੇ ਇਸ ਪਰਥਾਏ ਏਨੇ ਸਪਸ਼ਟ ਸ਼ਬਦ ਵਰਤੇ ਹਨ।

'ਨੀਚਾਂ ਅੰਦਰ ਨੀਚ ਜਾਤਿ ਨੀਚੀ ਹੂ ਅਤਿ ਨੀਚ

ਨਾਨਕ ਤਿਨ ਕੈ ਸੰਗਿ ਸਾਥਿ ਵਡਿਆਂ ਸਿਉਂ ਕਿਆ ਰੀਸ'

ਸਿਰੀ ਰਾਗ ਮ: ੧

ਬਲਕਿ ਏਥੋਂ ਤਕ ਕਿਹਾ ।

ਨਾਨਕ ਤਿਨ ਕੇ ਚਰਣ ਪਖਾਲੈ ਜੋ ਹਰਿ ਜਨ ਨੀਚ ਜਾਤ ਸੇਵਕਾਨ ॥
ਗੋਂਡ ਮ: 4

ਗੁਰੂ ਜੀ ਇਨਾਂ ਕਹੇ ਜਾਂਦੇ ਨੀਚਾਂ ਨੂੰ ਬ੍ਰਾਹਮਣੀ ਜੂਲੇ ਅਤੇ ਇਨਾਂ ਦੇ ਸਿਰਾਂ ਪਰ ਲਟਕਦੀ ਹਾਕਮੀ ਤਲਵਾਰ ਹੇਠੋਂ ਨਿਰਾ ਕਢਣਾ ਹੀ ਜ਼ਰੂਰੀ ਨਹੀਂ ਸਮਝਦੇ ਬਲਕਿ ਆਪ ਦਾ ਤਹਈਆ ਤੇ ਨਿਸਚਾ ਇਹ ਸੀ ਕਿ

'ਇਨ ਗ੍ਰੀਬ ਸਿਖਨ ਕੋ ਦਿਉਂ ਪਾਤਸ਼ਾਹੀ'

ਇਹ ਸੀ ਟੀਚਾ ਗੁਰੂ ਸਾਹਿਬਾਨ ਦਾ, ਜਿਸ ਦੀ ਪ੍ਰਾਪਤੀ ਲਈ ਆਪਣੇ ਆਦਿ ਕਾਲ ਤੋਂ ਗੁਰੂ ਜੀ ਨੇ ਇਨ੍ਹਾਂ ਦੇ ਸਾਮ੍ਹਣੇ ਇਹ ਨਿਸ਼ਾਨਾ ਰਖ ਦਿਤਾ ਹੋਇਆ ਸੀ ਕਿ

'ਇਤੁ ਮਾਰਗਿ ਪੈਰੁ ਧਰੀਜੈ
ਸਿਰੁ ਦੀਜੈ ਕਾਣਿ ਨ ਕੀਜੈ' ਸਲੋਕ ਮ: ੧

ਇਹੋ ਨਜ਼ਰੀਆ ਅਖਾਂ ਸਾਹਮਣੇ ਰਖਦੇ ਹੋਇ ਦੋ ਸੌ ਸਾਲ ਗੁਰੂ ਸਾਹਿਬਾਨ ਨੇ ਕਰੜੀਆਂ ਘਾਲਣਾ ਘਾਲੀਆ। 'ਸਿਰ ਦੀਜੈ ਕਾਣਿ ਨ ਕੀਜੈ' ਦਾ ਸਬਕ ਨਿਰਾ ਜ਼ਬਾਨੀ ਕਲਾਮੀ ਨਹੀਂ ਪੜ੍ਹਾਇਆ, ਸਗੋਂ ਦੋ ਗੁਰੂ ਸਾਹਿਬਾਨ-ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਸਾਹਿਬ ਨੇ ਅਸੂਲ ਦੀ ਬਰਕਰਾਰੀ ਹਿਤ ਆਪੂੰ ਸ਼ਹੀਦੀਆਂ ਪ੍ਰਾਪਤ ਕੀਤੀਆਂ, ਗੁਰੂ ਗੋਬਿੰਦ ਸਿੰਘ ਦਾ ਸਾਰਾ ਪ੍ਰਵਾਰ ਮਾਤਾ ਪਿਤਾ ਸਾਹਿਬਜ਼ਾਦੇ ਸ਼ਹੀਦ ਹੋ ਗਏ ਪ੍ਰੰਤੂ ਇਨ ਗਰੀਬ ਸਿਖਨ ਕੋ ਦਿਉ ਪਾਦਸਾਹੀ ਦਾ ਨਿਸ਼ਾਨਾ ਅਖੋਂ ਓਹਲੇ ਨਹੀਂ ਹੋਣ ਦਿਤਾ। ਸਾਰਾ ਰਾਜ ਭਾਗ ਪ੍ਰਵਾਰ ਗਵਾ ਕੇ ਜਦੋਂ ਸਾਬੋ ਕੀ ਤਲਵੰਡੀ ਇਹ ਗਰੀਬ ਸਿਖ ਮੁੜ ਸਤਿਗੁਰੂ ਦੇ ਹਜ਼ੂਰ ਹਾਜ਼ਰ ਹੋਏ ਅਤੇ ਆਪ ਦੇ ਸਾਹਿਬਜ਼ਾਦਿਆ ਦੀ ਗਲ ਹੋਈ ਤਾਂ ਵੀ ਆਪ ਨੇ ਸਿਖਾਂ ਨੂੰ ਆਪਣੇ ਨਿਸਾਨੇ ਦੀ ਚਿਤਾਵਨੀ ਦੇਂਦੇ 'ਹੋਇ ਇਨ ਸਿਖਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ' ਕਹਿ ਕੇ ਉਨਾਂ ਗਰੀਬ ਸਿਖਾਂ ਦੇ ਹੌਸਲੇ ਬਲੰਦ ਕੀਤੇ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਅਤਿ ਮੁਸੀਬਤ ਵਿਚ ਭੀ ਗਰੀਬ ਸਿਖਨ ਨੂੰ ਵਡਿਆ-ਈ ਦਿਵਾਉਣ ਦਾ ਨਿਸ਼ਾਨਾ ਹਮੇਸ਼ਾ ਆਪ ਦੇ ਸਾਮਣੇ ਰਿਹਾ।

ਸਿਖ ਗੁਰੂ ਸਾਹਿਬਾਨ ਨੂੰ ਆਪ ਤੱਕ ਨਿਰਾ ਧਰਮ ਉਪਦੇਸ਼ ਦਾਤੇ ਅਤੇ ਸਿਖ ਧਰਮ ਦੇ ਨਿਰਮਾਤਾ—ਅਵਤਾਰ ਜਾਂ ਪੈਗੰਬਰ ਦੇ ਰੂਪ ਵਿਚ ਹੀ ਪੇਸ਼ ਕੀਤਾ ਜਾਂਦਾ ਹੈ ਅਤੇ ਉਨਾਂ ਦੀ ਅਜੇਹੀ ਵਡਿਆਈ ਦੇ ਚੁੰਧਿਆਉ ਪ੍ਰਕਾਸ਼ ਵਿਚ ਉਨਾਂ ਦੇ ਅਨੇਕ ਹੋਰ ਉਪਕਾਰ ਸ਼ਾਡੀਆਂ ਨਜਰਾਂ ਤੋਂ ਪ੍ਰੋਖੇ ਰਹਿ ਜਾਂਦੇ ਹਨ।

ਹਾਂ ਗੁਰੂ ਸਾਹਿਬਾਨ ਦਾ ਜੀਵਨ ਤੇ ਪ੍ਰਚਾਰ ਸਮੇਂ ਦੇ ਸਮਾਜ ਦੀ ਵਿਚਾਰ ਧਾਹਾ ਤੇ ਵਿਹਾਰ ਦੇ ਉਲਟ ਖੁੱਲੀ ਬਗਾਵਤ ਸੀ ਇਸ ਵਿਹਾਰ ਦੇ ਮੁਖ ਅੰਸ਼ ਸਨ ।

੧ ਵਰਣਾਸ਼ਰਮੀ ਮਰਯਾਦਾ ਕਾਰਨ ਸਮਾਜ ਅੰਦਰ ਪਏ ਜਨਮ ਤੋਂ ਉਚ ਨੀਚ ਦੇ ਵਿਤਕ੍ਰਿਆ ਅਤੇ ਇਨਾਂ ਸਾਰਿਆਂ ਉਪਰ ਬ੍ਰਹਮਣ ਦੀ ਸਰਦਾਰੀ ਦਾ ਸਦਾ ਲਈ ਭੋਗ ਪਾਉਣਾ ਅਤੇ ਸਮਾਜ ਅੰਦਰ ਸਮਾਨਤਾ ਲਿਆਉਣੀ। ਇਸ ਪ੍ਰਥਾਏ ਗੁਰੂ ਜੀ ਦਾ ਫੁਰਮਾਣ :

**'ਜਾਤਿ ਜਨਮ ਨਹ ਪੂਛੀਐ ਸਚ ਘਰ ਲੇਹੁ ਬਤਾਇ**
**ਸਾ ਜਾਤਿ ਸਾ ਪਤ ਹੈ ਜੇਹੇ ਕਰਮ ਕਮਾਇ'**

ਵਡਾ ਸਪਸ਼ਟ ਹੈ। ਫਿਰ ਆਪ ਨੇ ਪ੍ਰਮਾਤਮਾ ਬਾਰੇ ਤੂੰ ਸਾਂਝਾ ਸਾਹਿਬ ਬਾਪ ਹਮਾਰਾ ਅਤੇ ਲੋਕਾਂ ਬਾਰੇ ਸਭੇ ਸਾਂਝੀਵਾਲ ਸਦਾਇਨ ਤੂ ਕਿਸੇ ਨਾ ਦਿਸਹਿ ਬਹਾਰਾਂ ਜੀਓ ਜੈਸੇ ਫੁਰਮਾਣ ਦੁਆਰਾ ਸਾਰੀ ਮਨੁਖਤਾ ਦਾ ਸਮਾਨ ਹੋਣਾ ਦ੍ਰਿੜ ਕਰਾਇਆ ।

(2) ਐਸੀ ਸਮਾਨਤਾ ਦੇ ਰਸਤੇ ਵਿਚ ਰੋਕ ਬਣ ਖੜੇ ਵਿਸ਼ਵਾਸ ਸਨ ; (ੳ) ਬਹੁ ਦੇਵ ਪੂਜਾ (ਅ) ਹਰ ਮਨੁਖ ਤਥਾਂ ਮਨੁਖਾਂ ਦੀ ਸ਼ਰੇਣੀ ਅੰਦਰ ਪੈਦਾ ਹੋ ਚੁਕੀ ਨਿਜਤਵ ਦੀ ਵਡਿਆਈ (individualism) (ੲ) ਮੰਸਾਰ ਨੂੰ ਦੁਖਾਂ ਦਾ ਘਰ ਜਾਣ ਕੇ ਇਸ ਵਲ ਕੰਡ ਕਰਨਾ ਅਤੇ ਨਿਜੀ ਮੁਕਤੀ ਜਾਂ ਮੋਖ ਪ੍ਰਾਪਤੀ ਦੀ ਲਾਲਸਾ ਅਤੇ (ਸ) ਇਸ ਲਾਲਸਾ ਦੀ ਪੂਰਤੀ ਲਈ ਅਨੇਖਾਂ ਪ੍ਰਕਾਰ ਦੇ ਕਰਮ ਕਾਂਡ (rituals)। ਇਨਾਂ ਦੀ ਬਾਵੇਂ ਗੁਰੂ ਜੀ ਨੇ (ੳ) ਇਕੋ ਇਕ ਨਿੰਰਕਾਰ ਉਪਰ ਦ੍ਰਿੜ ਵਿਸ਼ਵਾਸ (ਅ) ਹਰ ਮਨੁਖ ਜਾਂ ਸ਼ਰੇਣੀ ਨੂੰ ਵਿਸ਼ਾਲ ਸੰਗਤ

ਦਾ ਅੰਗ ਬਣਾ ਕੇ ਉਸ ਦੀ ਹਉਮੈ (individualism) ਨੂੰ ਖਤਮ ਕਰਨਾ (ੲ) ਸੰਸਾਰ ਦੇ ਤਿਆਗ ਨੂੰ ਕਾਇਰਤਾ ਤੇ (escapism) ਅਥਵਾ ਦੁਨੀਆਂ ਦੇ ਜੰਜਾਲਾਂ ਤੋਂ ਡਰ ਕੇ ਭਜ ਨਿਕਲਣਾ ਦਸ ਕੇ 'ਅੰਜਨ ਮਾਹਿ ਨਰਿੰਜਨ' ਰਹਿਣ ਦੀ ਜਾਚ ਅਤੇ (ਸ) 'ਅੰਜਨ ਮਹਿ ਨਿਰੰਜਨ' ਰਹਿਣ ਦਾ ਸਾਧਨ ਨਾਮ ਸਿਮਰਨ ਅਤੇ ਮਨੁਖ ਮਾਤਰ ਨਾਲ ਪਿਆਰ ਤੇ ਉਸ ਦੀ ਸੇਵਾ ਦਸੇ। ਇਹ ਅਮਲੀ ਲੀਹਾਂ ਸਨ ਸਮਾਜਕ ਰਹਿਣੀ ਅੰਦਰ ਪ੍ਰੀਵਰਤਨ (ਇਨਕਲਾਬ) ਲਿਆਉਣ ਦੀਆ, ਜਿਨ੍ਹਾਂ ਉਪਰ ਤੁਰਣ ਦੇ ਰਾਹ ਮਨੁਖ ਮਾਤਰ ਨੂੰ ਪਾਇਆ ਗਿਆ।

(3) ਸਮੇਂ ਦੇ ਧਰਮ ਵਿਸ਼ਵਾਸ ਨਾਲ ਸੰਬੰਧ ਰਖਦੀ ਇਕ ਹੋਰ ਗੱਲ ਕੁਝ ਸ਼ਰੇਣੀਆਂ ਦੇ ਲੋਕਾ ਨੂੰ ਧਰਮ ਤੇ ਕ੍ਰਮ ਕਰਨ ਧਰਮ ਉਦੇਸ਼ ਪੜਨ ਸੁਣਨ ਤਥਾ ਮੰਦਰ ਅੰਦਰ ਜਾਣ ਦੀ ਮਨਾਹੀ ਸੀ। ਸਮੁਚੀ ਧਰਮ ਬਾਣੀ, ਮੰਤਰ ਆਦਿ ਦੇਵ ਭਾਸ਼ਾ ਸੰਸਕ੍ਰਿਤ ਵਿਚ ਸਨ ਜਿਸ ਦੇ ਪੜ੍ਹਨ ਸੁਣਨ ਦੀ ਉਹਨਾ ਨੂੰ ਆਗਿਆ ਨਹੀਂ ਸੀ। ਇਸ ਤਰਾਂ ਉਨਾ ਸ਼੍ਰੇਣੀਆਂ ਦੇ ਲੋਕਾਂ ਦੀ ਧਰਮ ਜਾਂ ਵੇਦ ਬਾਣੀ ਪੜਣ ਦਾ ਅਧਿਕਾਰ ਕੇਵਲ ਬ੍ਰਹਮਣ ਜਾਤੀ ਨੂੰ ਹੀ ਸੀ। ਸਿਖ ਗੁਰੂ ਸਾਹਿਬਾਨ ਨੇ ਸੰਕ੍ਰਿਤ ਦੇ ਦੇਵ ਬਾਣੀ ਹੋਣ ਦੇ ਅਧਕਾਰ ਨੂੰ ਹਮੇਸ਼ਾ ਲਈ ਖਤਮ ਕਰ ਕੇ ਸਮੁਚੀ ਧਰਮ ਬਾਣੀ ਲੋਕਾਂ ਦੀ ਨਿਤਾਪ੍ਰਤ ਬੋਲੀ ਜਾਂਦੀ ਭਾਸ਼ਾ ਵਿਚ ਰਚੀ ਤਾ ਕਿ ਇਸ ਨੂੰ ਹਰ ਕੋਈ ਭਾਵੇਂ ਉਹ ਕਿਸੇ ਜਾਤੀ ਦਾ ਹੋਵੇ, ਪੜ੍ਹ ਸੁਣ ਤੇ ਸਮਝ ਸਕੇ ਫਿਰ ਇਸ ਦੇ ਲਈ ਗੁਰਮੁਖੀ ਜੇਹੀ ਸੁਖੈਣ ਲਿਪੀ ਰਚ ਕੇ ਉਸ ਦੇ ਪੜਣ ਦੀ ਮਨੁਖ ਮਾਤਰ ਨੂੰ ਪ੍ਰੇਰਣਾ ਦਿਤੀ। ਧਰਮ ਭਾਸ਼ਾ ਅੰਦਰ ਲਿਆਂਦੀ ਇਹ ਤਬਦੀਲੀ ਗੁਰੂ ਸਾਹਿਬਾਨ ਵਲੋਂ ਲਿਆਏ ਇਨਕਲਾਬ ਦੀ ਇਕ ਵਿਸ਼ੇਸ਼ ਧਾਰਾ ਸੀ। ਇਸ ਨੇ ਸੰਸਕ੍ਰਿਤ ਅਤੇ ਇਸ ਦੀ ਲਿਪੀ ਦੀ ਥਾਂ ਲੋਕ ਭਾਸ਼ਾ ਅਤੇ ਗੁਰਮੁਖੀ ਲਿਪੀ ਨੂੰ ਪ੍ਰਚਲਤ ਕਰ ਕੇ ਕਹੀਆਂ ਜਾਂਦੀਆ ਨੀਚ ਜਾਤੀਆਂ ਨੂੰ ਧਰਮ ਬਾਣੀ ਪੜਣ ਤੇ ਸਮਝ ਸਕਣ ਦਾ ਅਧਕਾਰ ਦੇ ਦਿਤਾ। ਗੁਰੂ ਜੀ ਦੇ ਲਿਆਂਦੇ ਇਨਕਲਾਬ ਅੰਦਰ ਸੰਸਕ੍ਰਿਤ ਤੋਂ ਮਾਤ ਭਾਸ਼ਾ ਅਥਵਾ **Classical** ਤੋਂ **vernacular** ਵੱਲ ਇਕ ਵਡਾ ਭਾਰਾ ਪ੍ਰੀਵਰਤਨ ਸੀ।

(4) ਇਸ ਬਗਾਵਤ ਦਾ ਅਤੀਅੰਤ ਮਹਤਵ ਪੂਰਨ ਇਕ ਅੰਸ ਸਦੀਆਂ

ਤੋਂ ਹੀਣਤਾ ਭਾਵ ਅੰਦਰ ਗੁਸੇ ਗ੍ਰੀਬ ਅਤੇ ਕਹੇ ਜਾਂਦੇ ਨੀਚ ਲੋਕਾਂ ਦਾ ਇਹ ਨਿਸਚਾ ਪਰਪਕ ਕਰਾਉਣਾ ਅਤੇ ਇਸ ਦੇ ਲਈ ਕਮਰ ਬਸਤਾ ਹੋਣਾ (ਲੱਕ ਬੰਨ, ਲੈਣਾ) ਸੀ ਕਿ ਓਹ ਦੇਸ ਦੇ ਸੁਤੰਤਰ ਹੁਕਮਰਾਨ ਬਣ ਕੇ ਮਜ਼ਲੂਮ ਰਿਆਇਆ ਦੇ ਸਿਰ ਧਰਮ ਤੇ ਨਿਆਂ ਵਾਲਾ ਰਾਜ ਸਥਾਪਤ ਕਰ ਦੇਣਗੇ, ਜਿਸ ਰਾਜ ਦੇ ਚਾਲਕ ਭੀ ਓਹ ਆਪ ਹੋਣਗੇ। ਉਨ੍ਹਾਂ ਦੇ ਅਜੇਹੇ ਨਿਸਚੇ ਦੀ ਤਹਿ ਵਿਚ ਕੰਮ ਕਰਦਾ ਉਨ੍ਹਾਂ ਦਾ ਇਹ ਵਿਸ਼ਵਾਸ ਸੀ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਐਵੇਂ ਤਾਂ ਨਹੀਂ ਕਹਿ ਦਿਤਾ ਕਿ 'ਇਨ ਗਰੀਬ ਸਿਖਨ ਕੋ ਦਿਉਂ ਪਾਦਸ਼ਾਹੀ' ਅਤੇ ਉਨ੍ਹਾਂ ਲਈ ਇਹ ਪੱਥਰ ਪਰ ਲਕੀਰ ਸੀ ਕਿ ਗੁਰੂ ਦਾ ਕਹਿਆ ਬਚਨ ਅਜਾਈ ਨਹੀਂ ਜਾ ਸਕਦਾ, ਇਹ ਅਵੱਸ਼ ਵਰਤੇਗਾ ;

**ਧੂਰਅ ਵਿਧਰਤ ਅਰ ਧਵਲ ਡੁਲਾਇ**
**ਸਤਿਗੁਰੂ ਬਚਨ ਨ ਖਾਲੀ ਜਾਇ**

ਅਰਥਾਤ ਧ੍ਰੂਅ ਤਾਰਾ ਅਤੇ ਧਰਤੀ ਤਾਂ ਆਪਣੀ ਥਾਂ ਛਡ ਸਕਦੇ ਹਨ ਪ੍ਰਤੂ ਗੁਰੂ ਦਾ ਬਚਨ ਖਾਲੀ ਨਹੀਂ ਜਾ ਸਕਦਾ। ਉਨ੍ਹਾਂ ਵਲੋਂ ਸਵੇਰੇ ਸ਼ਾਮ ਰੋਜ਼ਾਨਾਂ ਸੰਗਤੀ ਰੂਪ ਵਿਚ ਇਹ ਪੜ੍ਹਨਾ।

**ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ**
**ਖੁਆਰ ਹੋਇ ਸਭ ਮਿਲੈਂਗੇ ਬਚੇ ਸ਼ਰਣ ਜੋ ਹੋਇ**

ਉਨ੍ਹਾਂ ਦੇ ਐਸੇ ਵਿਸ਼ਵਾਸ਼ ਦਾ ਹੀ ਲਖਾਇਕ ਸੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੋਤੀ ਜੋਤ ਸਮਾ ਜਾਣ ਤੋਂ ਤਿੰਨ ਸਾਲ ਦੇ ਅੰਦਰ ਉਨ੍ਹਾ ਸੱਚ ਸਿਧ ਕਰ ਦਿਤਾ। ਇਹ ਠੀਕ ਹੈ ਕਿ ਇਸ ਤੋਂ ਪਿਛੋਂ ਪੰਜਾਹ ਸਾਲ ਹੋਰ ਸਿੰਘਾਂ ਨੂੰ ਚੰਗਾ ਘੋਲ ਘੁਲਣਾ ਪਿਆ ਪਰ ਸਿੰਘ ਆਪਣੇ ਨਿਸਚੇ ਤੋਂ ਹਰਗਿਜ਼ ਨਹੀਂ ਥਿੜਕੇ, ਜਿਸ ਦਾ ਸਬੂਤ ਅਜ ਤਕ ਸੰਗਤੀ ਰੂਪ ਵਿਚ ਸਾਡਾ ਇਹ ਦੋਹਰਾ ਪੜ੍ਹਨਾ ਹੈ, ਭਾਵੇਂ ਸਾਡੇ ਅੰਦਰ ਆਈ ਸਿਖੀ ਗੌਰਵ ਦੀ ਘਾਟ ਨੇ ਇਸ ਨੂੰ ਸ਼ਾਡੇ

ਲਈ ਅਰਥ ਭਰਪੂਰ ਨਹੀਂ ਰਹਿਣ ਦਿਤਾ ਕਿਉਂਕਿ ਸਾਡਾ ਗੁਰੂ ਗੋਬਿੰਦ ਸਿੰਘ ਸਾਹਿਬ ਉਪਰ ਵਿਸ਼ਵਾਸ ਡੋਲ ਚੁਕਾ ਹੈ ।

ਖੈਰ, ਏਥੇ ਅਸਾਂ ਕੇਵਲ ਏਨਾ ਹੀ ਦਸਣਾ ਹੈ ਕਿ ਗੁਰੂ ਸਾਹਿਬਾਨ ਵਲੋਂ ਲਿਆਂਦਾਂ ਇਨਕਲਾਬ ਨ ਕੇਵਲ ਬ੍ਰਾਹਮਣੀ ਵਰਣ ਆਸ਼ਰਮੀ ਮਰਯਾਦਾ ਅਤੇ ਮਨੁਖ ਮਨੁਖ ਵਿਚਾਲੇ ਅਸਮਾਨਤਾ ਤੇ ਆਪਸੀ ਘ੍ਰਿਣਾ ਦੂਰ ਕਰਨ ਲਈ ਹੀ ਸੀ ਸਗੋਂ ਸਦੀਆਂ ਦੇ ਕੁਚਲੇ ਹੋਇ ਹੀਣ ਤੇ ਗਰੀਬ ਲੋਕਾਂ ਨੂੰ ਆਪਣੀ ਕਿਸਮਤ ਦਾ ਆਪੂੰ ਮਾਲਕ ਬਨਾਉਣ ਅਤੇ ਰਾਜ ਭਾਗ ਦੀ ਡੋਰ ਚੰਦ ਸੈ-ਅਭਮਾਨੀ ਬਦਿਆ ਪਾਸ਼ੋ ਖੋਹ ਕੇ ਉਨਾਂ ਹੀਣ ਤੇ ਗਰੀਬ ਲੋਕਾਂ ਦੇ ਹਥ ਦੇਣਾ ਸੀ ਅਤੇ ਇਹ ਗਲ ਕਿਸੇ ਬਾਹਰੋਂ ਆਈ ਤਾਕਤ ਜਾਂ ਸਹਾਇਤਾ ਨੇ ਨਹੀਂ ਸੀ ਕਰਨੀ ਸਗੋਂ ਇਨਾਂ ਖੁਦ ਕਰ ਵਿਖਾਉਣੀ ਸੀ, ਤਾਂ ਹੀ ਗੁਰੂ ਗਬਿੰਦ ਸਿੰਘ ਸਾਹਿਬ ਨੇ ਕਿਹਾ ਸੀ ,

ਜੁਧ ਜਿਤੇ ਇਨ ਹੀ ਕੇ ਪ੍ਰਸਾਦਿ
ਇਨੁ ਹੀ ਕੀ ਕਿਰਪਾ ਸਭ ਸ਼ਤਰ ਮਰੇ

(5) ਇਨਾਂ ਹੀਣ ਤੇ ਗਰੀਬ ਲੋਕਾਂ ਨੂੰ ਇਸ ਜੋਗ ਬਨਾਉਣ ਲਈ ਕਿ ਉਹ ਆਪਣੀ ਸਹਾਇਤਾ ਆਪ ਕਰ ਸਕਨ ਅਤੇ ਅਗੋਂ ਲਈ ਵੀ ਆਪਣੇ ਪੈਰਾਂ ਸਿਰ ਖੜੇ ਹੋ ਜਾਣ ਗੁਰੂ ਜੀ ਨੇ ਭਗਤੀ ਦੇ ਨਾਲ ਸ਼ਕਤੀ ਦਾ ਪ੍ਰਯੋਗ ਜਰੂਰੀ ਜਾਣਿਆ । ਆਪ ਤੋਂ ਕਈ ਸਦੀਆਂ ਪਹਿਲੇ ਬੋਧੀ ਤੇ ਜੈਨੀ ਪ੍ਰਭਾਵ ਜਿਸ ਨੂੰ ਪਿਛੋਂ ਬ੍ਰਾਹ-ਮਣ ਨੇ ਭੀ ਕਬੂਲ ਲਿਆ ਸੀ, ਨੇ ਅਹਿੰਸਾ ਨੂੰ ਧਰਮ ਦੇ ਵਿਸ਼ੇਸ਼ ਸੂਤਰ ਦੇ ਤੌਰ ਅਪਣਾਅ ਲਿਆ ਹੋਇਆ ਸੀ ਇਥੋ ਤੱਕ ਕਿ ਦੁਸ਼ਮਣ ਦੇ ਉਲਟ ਹਥ ਉਠਾਉਣਾ ਅਤੇ ਉਸ ਦਾ ਘਾਤ ਕਰਨਾ ਵੀ ਮਹਾਨ ਪਾਪ ਸਮਝਿਆ ਜਾਣ ਲਗ ਗਿਆ ਸੀ । ਇਹੋ ਕਾਰਨ ਸੀ ਕਿ ਬਾਹਰ ਤੋਂ ਹਮਲਾ ਕਰਨ ਵਾਲਾ ਮਾਮੂਲੀ ਮਨੁਖ ਵੀ ਦੇਸ਼ ਅੰਦਰ ਇਕ ਫਾਤੇਹ (ਜੇਤੂ) ਦੇ ਰੂਪ ਵਿਚ ਏਥੇ ਦਾਖਲ ਹੋਇਆ ਅਤੇ ਹਰ ਇਕ ਨੇ ਆਪਣੇ ਪੈਰ ਜਮਾਂ ਲੈਣ ਉਪ੍ਰੰਤ ਏਥੇ ਮਨ ਮੰਨੀਆਂ ਕੀਤੀਆਂ । ਜਿਸ ਇਨ-ਕਲਾਬ ਦੀ ਰੂਪ ਰੇਖਾ ਗੁਰੂ ਸਾਹਿਬਾਨ ਨੇ ਉਲੀਕੀ ਸੀ ਉਸ ਵਿਚ ਜੋਰੀ ਮੰਗੇ

ਦਾਨ ਦੇ ਲਾਲੋ ਅਤੇ 'ਅਗਦ ਪੜਹਿ ਸ਼ੈਤਾਨ ਦੇ ਲਾਲੋ' ਵਾਲੀ ਸਥਿਤੀ ਨਹੀਂ ਸੀ ਰਹਿ ਸਕਦੀ, ਪਰ ਐਸੀਆਂ ਗੱਲਾਂ ਸ਼ਕਤੀ ਦੀ ਵਰਤੋਂ ਬਗੈਰ ਰੋਕੀਆਂ ਜਾਣੀਆਂ ਸੰਭਵ ਨਹੀਂ ਸਨ। ਗੁਰੂ ਸਾਹਿਬਾਨ ਨੇ ਵੀ ਸੋ ਸਦਾ ਸੌ ਸਾਲ ਜਤਨ ਕੀਤਾ ਸੀ ਕਿ ਸ਼ਕਤੀ ਦੀ ਵਰਤੋਂ ਬਗੈਰ ਹੀ ਆਪ ਦੀ ਵਿਚਾਰਧਾਰਾ ਨੂੰ ਜਾਬਰ ਲੋਕ ਅਪ ਣਾਅ ਲੈਣ ਪ੍ਰੰਤੂ ਜਦੋਂ ਐਸਾ ਹੋਣਾ ਸੰਭਵ ਨ ਰਿਹਾ ਤਾਂ ਆਪ ਨੇ ਤਲਵਾਰ ਤੇ ਖੰਡਾ ਵਰਤਣ ਤੋਂ ਸੰਕੋਚ ਨਹੀਂ ਕੀਤਾ ਅਤੇ ਅਖੀਰ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਇਹ ਕਹਿਣਾ ਪਿਆ :

ਚੂੰ ਕਾਰ ਅਜ ਹਮਹ ਹੀਲਤੇ ਦਰ ਗੁਜਸ਼ਤ
ਹਲਾਲ ਅਸਤੁ ਬੁਰਦਨ ਬ-ਸ਼ਮਸ਼ੀਰ ਦਸਤ

ਅਰਥਾਤ ਜਦੋਂ ਹੋਰ ਸਾਰੇ ਹੀਲੇ ਕਾਰਗਰ ਨ ਹੁੰਦੇ ਦਿੱਸਣ ਤਾਂ ਤਲਵਾਰ ਹੱਥ ਵਿਚ ਲੈ ਲੈਣੀ ਜਾਇਜ ਹੋ ਜਾਂਦੀ ਹੈ ।

ਸੋ ਗੁਰੂ ਸਾਹਿਬਾਨ ਵਲੋਂ ਲਿਆਂਦੇ ਇਨਕਲਾਬ ਦਾ ਇਕ ਵਿਸ਼ੇਸ਼ ਪਹਿਲੂ ਜੁਲਮ ਦੀ ਅਤਿ ਹੋ ਜਾਣ ਤੇ ਸ਼ਕਤੀ ਦੀ ਵਰਤੋਂ ਕਰਨਾ ਸੀ, ਜਿਸ ਲਈ ਆਪ ਨੇ ਭਗਤੀ ਭਾਵਨਾ ਨੂੰ ਪੂਰਨ ਸਤਿਕਾਰ ਤੇ ਮੁਖ ਸਥਾਨ ਦੇਂਦੇ ਹੋਏ ਸ਼ਕਤੀ ਨੂੰ ਭਗਤੀ ਦਾ ਸਹਾਇਕ ਬਣਾਇਆ ਤਾਂ ਕਿ ਭਗਤੀ ਕਾਇਰਤਾ ਦੀ ਦਸ਼ਾ ਧਾਰਨ ਨ ਕਰੇ ਇਸ ਲਈ ਗੁਰੂ ਜੀ ਨੇ ਫੁਰਮਾਇਆ 'ਧੰਨ ਜੀਉ ਤਿਹ ਕੋ ਜਗ ਮੇਂ ਮੁਖ ਤੇ ਹਰਿ ਚਿਤ ਮੈਂ ਜੁਧ ਬੀਚਾਰੇ'। ਐਸਾ ਵਿਸ਼ਵਾਸ਼ ਭਗਤੀ ਦੀ ਪ੍ਰਚਲਤ ਭਾਵਨਾ ਨੂੰ ਇਕ ਬਿਲਕੁਲ ਨਵੀ ਦੇਣ ਸੀ। ਭਗਤੀ ਜੋ ਇਸ ਤੋਂ ਪਹਿਲੋਂ ਹਰ ਮਨੁਖ ਦੀ ਨਿਜੀ ਸਾਧਨਾ ਸੀ ਅਤੇ ਨਿਰੋਲ ਨਿਜੀ ਪ੍ਰਾਪਤੀ ਤੱਕ ਸੀਮਤ ਸੀ, ਅੰਦਰ ਇਹ ਇਕ ਨਵਾ ਮੋੜ ਸੀ। ਈਸ਼ਵਰੀ ਭਗਤੀ ਅੰਦਰ ਲੀਨ ਰਹਿਣਾ ਅਤੇ ਆਪਣੇ ਚੌ-ਗਿਰਦੇ ਅੰਦਰ ਵਾਪਰਦੇ ਦੁਖਾ ਕਲੇਸ਼ਾਂ ਵਲੋਂ ਨਿਰਲੇਪ ਹੋ ਵਿਚਰਨਾ ਸਿਖ ਵਿਚਾਰ ਅਨਕੂਲ ਨਹੀਂ ਹੈ। ਕਿਸੇ ਦੁਖੀ ਦੀਨ ਉਪਰ ਹੋ ਰਹੇ ਜੁਲਮ ਵਲੋਂ ਇਸ ਲਈ

ਅੱਖਾਂ ਮੀਟ ਲੈਣਾ ਕਿ ਉਹ ਪ੍ਰਮਾਤਮਾ ਦੀ ਭਗਤੀ ਵਿਚ ਲੀਨ ਹੈ ਜੈਸਾ ਕਿ ਭਗਤੀ ਕਾਲ ਅਤੇ ਇਸ ਤੋਂ ਪਹਿਲੋਂ ਪ੍ਰਚਲਤ ਸੀ (ਇਸ ਕਾਰਨ ਭਗਤੀ ਸਾਧਨ ਵਾਲੇ ਲੋਕ ਤਿਆਗੀ ਬਣ ਜੰਗਲਾਂ ਪਹਾੜਾਂ ਵੱਲ ਮੂੰਹ ਕਰ ਲੈਂਦੇ ਸਨ) ਸਿਖੀ ਅੰਦਰ ਪ੍ਰਵਾਨਤ ਨਹੀਂ। ਸਿਖ ਦਾ ਨਿਸ਼ਾਨਾ ਹੈ :

## ਜਹਾਂ ਤਹਾਂ ਤੁਮ ਧਰਮ ਬਿਥਾਰੋ-ਦੁਸ਼ਟ ਦੋਖੀਅਨ ਪਕਰਿ ਪਛਾਰੋ

ਪ੍ਰਭੂ ਦਾ ਸਿਮਰਨ ਜਿਸ ਦੀ ਸਿਖ ਧਰਮ ਅੰਦਰ ਮਹਾਨ ਵਿਸ਼ੇਸ਼ਤਾ ਹੈ, ਦੀ ਵਡਿਆਈ ਮਨੁਖ ਮਾਤਰ ਦੀ ਸੇਵਾ ਅਤੇ ਪਰ ਉਪਕਾਰ ਵਿਚ ਹੈ। ਸਿਮਰਨ ਵਾਲੇ ਦਾ ਮੁਖ ਗੁਣ ਹੀ ਪਰ ਉਪਕਾਰੀ ਹੋਣਾ ਹੈ। ਸੁਖਮਨੀ ਸਾਹਿਬ ਅੰਦਰ ਫੁਰਮਾਣ ਹੈ :

## ਪ੍ਰਭ ਕਉ ਸਿਮਰਹਿ ਸੇ ਪਰ ਉਪਕਾਰੀ

ਹਰੀ ਰਾਮ ਗੁਪਤਾ ਸਿਖਾਂ ਬਾਰੇ ਲਿਖਦਾ ਹੈ :

'Alongwith the recitation of hymns they were taught the practical lesson of Dharam Yudh or holy war .. After all what is the use of such spirituality as would not inspire to resist the wrong with Courage & boldness

ਅਰਥਾਤ ਸਿਖਾਂ ਨੂੰ ਗੁਰੂ ਦੀ ਬਾਣੀ ਪੜਣ ਦੇ ਨਾਲ ਧਰਮ ਯੁਧ ਵਿਚ ਭਾਗ ਲੈਣ ਦੀ ਅਮਲੀ ਸਿਖਿਆ ਦਿਤੀ ਗਈ ਸੀ ਆਖਰ ਅਜੇਹੇ ਆਤਮਕ ਚਿੰਤਨ (ਧਰਮ) ਦਾ ਲਾਭ ਵੀ ਕੀ ਹੈ ਜੋ ਅਨੁਚਿਤ ਗਲ ਦਾ ਦਲੇਰੀ ਤੇ ਹੌਸਲੇ ਨਾਲ ਮੁਕਾਬਲਾ ਕਰਨ ਲਈ ਉਤੇਜਿਤ ਨਹੀਂ ਕਰਦਾ। ਪ੍ਰਚਲਤ ਧਰਮ. ਵਿਸ਼ਵਾਸ਼ ਨੂੰ ਐਸੀ ਸੋਚਣੀ ਦੇਣਾ ਸਮੇ ਦੀ ਸਥਿਤੀ ਅੰਦਰ ਇਕ ਮਹਾਨ ਇਨਕਲਾਬ ਸੀ।

(6) ਜੇ ਕਰ ਗੁਰੂ ਸਾਹਿਬਾਨ ਭਗਤੀ ਲਹਿਰ ਦੇ ਸੰਚਾਲਕਾਂ ਵਾਂਙ ਆਪਣੀ

ਵੀਚਾਰਧਾਰਾ ਲੋਕਾਂ ਨੂੰ ਦੇਣ ਤਕ ਹੀ ਆਪਣੇ ਆਪ ਨੂੰ ਸੀਮਤ ਰਖਦੇ ਅਤੇ ਇਸ ਨੂੰ ਸਥਿਰ ਰੱਖਣ ਲਈ ਕੋਈ ਵਿਸ਼ੇਸ਼ ਜਤਨ ਨ ਕਰਦੇ ਤਾਂ ਇਸ ਦਾ ਹਸ਼ਰ ਭੀ ਉਹੋ ਹੀ ਹੁੰਦਾ ਜੋ ਕਬੀਰ ਪੰਥੀ ਅਤੇ ਨਾਮ ਦੇਵ ਪੰਥੀ ਆਦਿ ਲੋਕਾਂ ਦਾ ਹੋਇਆ ਅਥਵਾ ਸਮਾਂ ਪਾ ਕੇ ਉਹ ਮੁੜ ਹਿੰਦੂ ਵਰਣ ਆਸ਼ਰਮੀ ਮਰਯਾਦਾਂ ਦੀ ਪਕੜ ਵਿਚ ਆ ਗਏ ਅਤੇ ਅਖੀਰ ਹਿੰਦੂ ਸਮਾਜ ਵਿਚ ਹੀ ਜਜ਼ਬ ਹੋ ਗਏ।

ਚੰਗੇ ਤੋਂ ਚੰਗੇ ਅਸੂਲ ਵੀ ਬਿਨਾਂ ਜੱਥੇਬੰਦਕ **(organisational)** ਪ੍ਰਬੰਧ ਤੇ ਉਨ੍ਹਾਂ ਦੇ ਨਿਆਰਾਪਨ ਦੀ ਦ੍ਰਿੜਤਾ ਅਤੇ ਉਨ੍ਹਾਂ ਦੇ ਸੰਚਾਲਕਾਂ ਦੀ ਯੋਗਤਾ ਤੇ ਮੁਸਤਕਿਲ ਮਿਜ਼ਾਜੀ **(perseverence)** ਦੇ ਸਫ਼ਲਤਾ ਦਾ ਮੂੰਹ ਨਹੀਂ ਵੇਖ ਸਕਦੇ ਹੁੰਦੇ। ਗੁਰੂ ਨਾਨਕ ਦੇਵ ਜੀ ਨੇ ਜੋ ਨਿਆਰੀ ਵਿਚਾਰਧਾਰਾ ਸੰਸਾਰ ਨੂੰ ਦਿਤੀ ਸੀ ਉਸ ਨੂੰ ਇਕੋ ਜੀਵਨ ਕਾਲ ਅੰਦਰ ਸੰਪੂਰਨ ਹੋਇਆ ਜਾਣ ਲੈਣਾ ਉਸੇ ਕਿਸਮ ਦੀ ਗਲਤੀ ਹੁੰਦੀ ਜੈਸੀ ਭਗਤੀ ਲਹਿਰ ਦੇ ਸੰਚਾਲਕਾਂ ਨੇ ਕੀਤੀ ਸੀ। ਇਸ ਲਈ ਗੁਰੂ ਜੀ ਨੇ ਇਸ ਨੂੰ ਲੰਬਾ ਕਾਲ ਚਾਲੂ ਰੱਖਣ ਦੀ ਵਿਉਂਤ ਕੀਤੀ ਅਤੇ ਇਸ ਨੂੰ ਨਿਆਰੀ ਜਥੇਬੰਦੀ ਦਾ ਰੂਪ ਦੇਣ ਦੇ ਜਤਨ ਦੱਸ ਪੁਸ਼ਤਾਂ ਤਕ ਦੋ ਸੌ ਸਾਲ ਜਾਰੀ ਰਖੇ ਜਿਸ ਵਿਚ ਵਰਣ ਆਸ਼ਰਮੀ ਵਿਹਾਰ ਤੋਂ ਬਾਹਰ ਇਕ ਅਡਰਾ ਸਮਾਜ ਸਥਾਪਤ ਹੋ ਗਿਆ ਜੋ ਉਪਰ ਲਿਖੇ ਅਨੁਸਾਰ ਸਾਰੇ ਪਖਾਂ ਤੋਂ ਹਿੰਦੂ ਮੁਸਲਮ ਸਮਾਜ ਤੋ ਨਿਆਰਾ ਸੀ ਪਰ ਸਮੁੱਚੀ ਮਨੁਖਤਾ ਦੀਆਂ ਆਤਮਕ ਸਮਾਜਕ ਭਾਈ ਚਾਰਕ ਤੇ ਰਾਜਸੀ ਲੋੜਾਂ ਪੂਰੀਆਂ ਕਰਦਾ ਸੀ। ਇਸ ਸਮਾਜ ਦਾ ਨਾਮ ਆਪ ਨੇ 'ਖਾਲਸਾ' ਰਖਦੇ ਹੋਏ ਇਸ ਨੂੰ ਨਵਾਂ ਸਰੂਪ ਨਵਾਂ ਨਾਮ, ਨਵਾਂ ਵਿਸ਼ਵਾਸ਼ ਅਤੇ ਐਸੀ ਵਿਲਖਣਤਾ ਦਿਤੀ ਜੋ ਇਨਾਂ ਨੂੰ ਆਪਸ ਵਿਚ ਜੁੜਿਆ ਰੱਖ ਸਕੇ। ਕਿਸੇ ਵੀ ਲਹਿਰ ਦੀ ਸਫਲਤਾ ਦਾ ਨਿਰਭਰ ਉਨਾਂ ਦੇ ਵਿਸ਼ਵਾਸ਼ ਦੀ ਏਕਤਾ ਤੇ ਦ੍ਰਿੜਤਾ ਉਨ੍ਹਾਂ ਦੇ ਅਖੰਡ ਸੰਗਠਨ, ਉਨ੍ਹਾਂ ਦੇ ਨਾਮ ਸਰੂਪ ਤੇ ਖਾਣ ਪਾਣ ਦੀ ਸਾਂਝ ਅਤੇ ਉਨ੍ਹਾਂ ਦੇ ਲੀਡਰ ਜਾ ਮੁਖੀ ਪਰ ਉਨ੍ਹਾਂ ਦੇ ਅਟੁਟ ਭਰੋਸੇ ਤੇ ਹੋਇਆ ਕਰਦਾ ਹੈ। ਇਹ ਸਭ ਕੁਝ ਉਨਾਂ ਨੂੰ ਪ੍ਰਾਪਤ ਸੀ ਅਤੇ ਇਕੋ ਖੰਡੇ ਤੇ ਬਾਟੇ ਤੋਂ ਰਲ ਛਕੇ ਅੰਮ੍ਰਿਤ ਨੇ ਉਨ੍ਹਾਂ ਨੂੰ ਆਪੋ ਵਿਚ ਜੋੜ ਹੀ ਨਹੀਂ ਸੀ ਦਿਤਾ ਸਗੋਂ ਇਨ੍ਹਾਂ ਅੰਦਰ ਐਸਾ ਨਿਆਰਾਪਨ ਲੈ ਆਂਦਾ ਸੀ ਜਿਸ ਸਦਕਾ ਇਹ ਕਿਸੇ ਦੂਸਰੇ ਸਮਾਜ ਵਿਚ ਆਪੂੰ

ਤਾਂ ਜਜ਼ਬ ਨ ਹੋ ਸਕਣ ਪ੍ਰੰਤੂ ਹੋਰ ਸਾਰੇ ਸਮਾਜਾਂ ਨੂੰ ਆਪਣੇ ਅੰਦਰ ਸਮੋ ਸਕਣ ਦੀ ਸਮਰਥਾ ਰਖਦੇ ਹੋਣ। ਇਸ ਨੂੰ ਮਨੁਖਤਾ ਦਾ ਸਮਾਜ ਜਾਂ ਅੱਜ ਕਲ ਦੀ ਬੋਲੀ ਵਿਚ **(Humanism)** ਕਿਹਾ ਜਾ ਸਕਦਾ ਹੈ। ਗੁਰੂ ਜੀ ਨੇ ਸਪਸ਼ਟ ਕਿਹਾ

ਨ ਹਮ ਹਿੰਦੂ ਨਾ ਮੁਸਲਮਾਨ ਅਲਹੁ ਰਾਮ ਕੇ ਪਿੰਡ ਪਰਾਨ'

ਅਰਥਾਤ ਮੈ, ਨ ਹਿੰਦੂ ਹਾਂ, ਨ ਮੁਸਲਮਾਨ ਮੇਰਾ ਸਰੀਰ ਤੇ ਪ੍ਰਾਨ-ਮੇਰਾ ਆਪਣਾ ਆਪ ਉਸ ਦਾ ਹੈ ਜੋ ਨ ਮੁਸਲਮਾਨ ਦਾ ਹੈ ਨ ਹਿਦੂ ਦਾ। ਦੋਵੇਂ ਉਸ ਨੂੰ ਆਪਣੀ 2 ਭਾਸ਼ਾ ਅਨੁਸਾਰ ਅਲਹ ਤੇ ਰਾਮ ਕਹਿੰਦੇ ਹਨ ਪਰ ਆਪਣੇ ਅਸਲੇ ਵਿਚ ਉਹ ਕਿਸੇ ਇਕ ਧਰਮ ਜਾਂ ਮਜਹਬ ਦਾ ਨਹੀਂ। ਓਹ 'ਅਮਜ਼ਬੇ ਹੈ ਉਸ ਦਾ ਹੋਣ ਕਾਰਨ ਮੈਂ ਭੀ ਅ-ਮਜ਼ਹਬ **(Sect)** ਰਹਿਤ ਹਾਂ—ਮੇਰਾ ਅਤੇ ਤੁਹਾਡਾ ਸਭ ਦਾ ਇਕੋ ਮਜਹਬ ਮਨੁਖਤਾ ਅਥਵਾ ਇਨਸਾਨ ਹੋਣਾ ਹੈ। ਅਸੀਂ ਸਾਰੇ ਇਕੋ ਨਿਰੰਕਾਰ ਦੇ ਹਾਂ—ਸਾਰੇ ਖਾਲਸਾ ਹਾਂ (ਖਾਲਸਾ ਸ਼ਬਦ ਉਸ ਜਾਇਦਾਦ ਜਾਗੀਰ ਜਾਂ ਸ਼ਖਸ਼ੀਅਤ ਲਈ ਵਰਤਿਆਂ ਜਾਂਦਾ ਸੀ ਜਿਸ ਦਾ ਸਬੰਧ ਸਿਧਾ ਵਡੀ **(Central)** ਸਰਕਾਰ ਨਾਲ ਹੋਵੇ) ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਸਾਰਿਆਂ ਨੂੰ 'ਵਾਹਿਗੁਰੂ ਜੀ ਕਾ ਖਾਲਸਾ' ਕਿਹਾ। ਇਸ ਨਜ-ਰੀਏ ਤੋਂ ਸਮੁਚੀ ਮਨੁਖਤਾ ਇਕੋ ਇਕ ਨਿੰਰਕਾਰ ਜਾਂ ਵਾਹਿਗੁਰੂ ਦੇ ਹੋਣ ਕਰਕੇ ਖਾਲਸਾ ਹਨ। ਸੋ ਖਾਲਸਾ ਦੀ ਸਾਜਨਾ ਵਰਣ ਆਸ਼ਰਮੀ ਭੇਦ ਭਾਵ ਦਾ ਖੰਡਨ ਅਤੇ ਇਨਸਾਨੀਅਤ ਦੀ ਏਕਤਾ ਦਾ ਮੰਡਨ ਸੀ। ਇਹੋ ਇਨਕਲਾਬ ਸੀ ਜੋ ਗੁਰੂ ਸਾਹਿਬਾਨ ਨੇ ਸੰਸਾਰ ਭਰ ਅੰਦਰ ਲਿਆਂਦਾ।

(7) ਇਕ ਹੋਰ ਇਨਕਲਾਬੀ ਗੱਲ ਜੋ ਸਿਖ ਵਿਚਾਰਧਾਰਾ ਨੇ ਸਾਮ੍ਹਣੇ ਲਿਆਂਦੀ ਓਹ ਸ਼ਖਸੀ ਗੁਰੂ ਡੰਮ ਨੂੰ ਸਿਧਾਂਤ **(Ideology)** ਵਿਚ ਬਦਲ ਦੇਣ ਦੀ ਸੀ। ਸੰਸਾਰ ਭਰ ਅੰਦਰ ਆਦਿ ਕਾਲ ਤੋਂ ਹਰ ਤਰਾਂ ਦੀ ਲੀਡਰਸ਼ਿਪ-ਧਾਰਮਿਕ ਸਮਾਜਿਕ ਰਾਂਜਨੀਤਿਕ ਆਦਿ—ਮਨੁਖ ਦੇ ਹਥ ਰਹੀ ਹੈ। ਇਕ ਲੀਡਰ ਆਗੂ ਤਥਾ ਗੁਰੂ ਦੇ ਮਰ ਜਾਣ ਤੇ ਉਸ ਦੀ ਥਾਂ ਕੋਈ ਦੂਜਾ ਮਨੁਖ ਲੈ ਲੈਂਦਾ

ਰਿਹਾ ਹੈ, ਅੱਜ ਦੀਆਂ ਸੰਸਥਾਵਾਂ ਤੇ ਸੰਪਰਦਾਵਾਂ ਫਿਰ ਵੀ ਆਮ ਤੌਰ ਇਹੋ ਤਰੀਕਾ ਪ੍ਰਵਾਨ ਹੈ, ਇਕ ਗੁਰੂ ਦੀ ਮੌਤ ਤੇ ਦੂਜਾ ਮਨੁਖ ਗੁਰੂ ਬਣ ਜਾਂਦਾ ਹੈ।

ਹਰ ਮਨੁਖ ਦੀ ਸੋਚਨੀ ਆਪੋ ਆਪ ਹੁੰਦੀ ਹੈ ਅਤੇ ਜੇ ਇਸ ਦੇ ਅੰਦਰ ਇਕਸਾਰਤਾ ਬਣਾਏ ਰਖਣ ਲਈ ਕੁਝ ਸਿਧਾਂਤਕ ਸੂਤਰਾਂ (**ideology**) ਦਾ ਪ੍ਰਤੀਬੰਦ (ਰੋਕ) ਮਨੁਖ ਸੋਚਨੀ ਤੇ ਹਾਵੀ 'ਨ ਹੋਵੇ ਤਾਂ ਸਮੇਂ ਨਾਲ ਸੰਬੰਧਤ ਵਿਚਾਰਧਾਰਾ ਹੋਰ ਦਾ ਹੋਰ ਰੂਪ ਲੈ ਲੈਂਦੀ ਹੈ ਅਤੇ ਜਿਸ ਸਿਧਾਂਤ ਨੂੰ ਲੈ ਕੇ ਉਹ ਸੰਪਰਦਾ ਹੋਂਦ ਵਿਚ ਆਈ ਸੀ ਉਹ ਅਲੋਪ ਹੀ ਹੋ ਜਾਂਦਾ ਹੈ। ਇਸ ਘਾਟ ਨੂੰ ਅਨੁਭਵ ਕਰਦੇ ਹੋਇ ਸਿਖ ਗੁਰੂ ਸਾਹਿਬਾਨ ਨੇ ਆਪਣੇ ਆਦਿ ਕਾਲ ਤੋਂ ਹੀ ਸਿਧਾਂਤ (**ideology**) ਦਾ ਸ਼ਬਦ ਰੂਪ ਵਿਚ ਗੁਰੂ ਹੋਣਾ ਦ੍ਰਿੜ ਕਰਾਇਆ ਸੀ। ਸਿਧਾਂ ਦੇ ਪੁਛਣ ਤੇ ਗੁਰੂ ਨਾਨਕ ਦੇਵ ਜੀ ਨੇ ਸ਼ਬਦ 'ਗੁਰੂ' ਦੇ ਹੀ ਗੁਰੂ ਹੋਣ ਦੀ ਸੂਚਨਾ ਉਨਾਂ ਨੂੰ ਦਿਤੀ ਸੀ ਅਤੇ 'ਸ਼ਬਦ ਗੁਰੂ ਪੀਰਾਂ ਗਹਿਰ ਗੰਭੀਰਾ ਬਿਨੁ ਸਬਦੈ ਜਗ ਬਉਰਾਨੰ' (ਸੋਰਠ) ਜੈਸੇ ਬਚਨ ਕਹੇ ਸਨ ਅਤੇ ਗੁਰੂ ਅਰਜਨ ਦੇਵ ਜੀ ਨੇ ਬਾਣੀ ਰੂਪ ਵਿਚ ਸ਼ਬਦ ਦਾ ਸੰਪਾਦਨ ਕਰ ਕੇ ਇਸ ਦਾ ਪ੍ਰਕਾਸ਼ ਹਰਿਮੰਦਰ ਸਾਹਿਬ ਅੰਦਰ ਕਰ ਦਿਤਾ ਸੀ। ਇਕ ਸੌ ਸਾਲ ਹੋਰ ਬੀਤ ਜਾਣ ਉਪ੍ਰੰਤ ਜਦੋਂ ਗੁਰੂ ਨਾਨਕ ਦੇਵ ਜੀ ਦੀ ਅਰੰਭੀ ਇਨਕਲਾਬੀ ਵਿਚਾਰਧਾਰਾ ਨੇ ਸੰਪੂਰਨਤਾ ਦਾ ਰੂਪ ਲੈ ਲਿਆ ਅਤੇ ਇਹ ੧੯ ਨਵੇਂ ਪਰ ਸਰਬ ਸਾਂਝੇ ਖਾਲਸਾ ਸਰੂਪ ਵਿਚ ਸੰਸਾਰ ਦੇ ਸਾਮ੍ਹਣੇ ਆ ਗਈ ਤਾਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਪਰ ਆਖਰੀ ਮੋਹਰ ਸਬਤ ਕਰਦੇ (ਲਗਾਂਦੇ) ਹੋਇ ਗੁਰਤਾ ਦਾ ਅਧਿਕਾਰ ਆਪਣੇ ਪਿਛੋਂ ਕਿਸੇ ਮਨੁਖ ਨੂੰ ਦੇਣ ਦੀ ਬਜਾਏ ਸਿਧਾਂਤ ਜਾਂ ਸ਼ਬਦ ਗੁਰੂ ਨੂੰ ਦਿਤਾ ਅਤੇ ਸਦੀਆਂ ਤੋਂ ਚਲਦਾ ਆ ਰਹੇ ਸ਼ਖਸੀ ਗੁਰੂ ਡੰਮ ਦਾ ਹਮੇਸ਼ਾਂ ਲਈ ਖਾਤਮਾ ਕਰ ਦਿਤਾ। ਅਜ ਵੀ ਇਕ ਸਿਖ ਕੌਮ ਹੀ ਹੈ ਜਿਸ ਦੀ ਲੀਡਰਸ਼ਿਪ ਵਾਸਤਵ ਰੂਪ ਵਿਚ ਸਿਖ ਸਿਧਾਂਤ (**ideology**) ਜੋ ਸ਼ਬਦ ਰੂਪ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਰੱਖਿਅਤ ਹੈ ਦੇ ਹਥ ਹੈ ਅਤੇ ਜੋ ਇਸ (ਗੁਰੂ ਗ੍ਰੰਥ ਸਾਹਿਬ) ਤੋਂ ਬਿਨਾਂ ਕਿਸੇ ਦੂਸਰੇ ਨੂੰ ਆਪਣਾ ਮੁਖੀ ਜਾਂ ਗੁਰੂ ਨਹੀਂ ਮੰਨਦੀ।

(8) ਫਿਰ ਕਿਸੇ ਇਕ ਇੱਕਲੇ ਮਨੁਖ ਦੀ ਸ਼ਖਸੀ ਲੀਡਰਸ਼ਿਪ ਦਾ ਉਕਾ ਭੋਗ ਪਾ ਦੇਣ ਲਈ ਦੂਜਾ ਕਦਮ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਉਠਾਇਆ ਉਹ ਕੌਮ ਦੀ ਸ਼ਖਸੀ ਲੀਡਰਸ਼ਿਪ ਸਮੁਚੇ ਖਾਲਸਾ ਪੰਥ ਨੂੰ ਅਰਪਨ ਦਾ ਸੀ, ਜੋ ਆਪਣੇ ਵਿਚੋਂ ਪੰਜ ਪਿਆਰੇ (The best Five) ਨਿਯੁਕਤ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਅਕਾਲ ਤਖਤ ਸਾਹਿਬ ਜਹੇ ਪਾਵਨ ਅਸਥਾਨ ਤੋਂ ਸਮੁਚੀ ਕੌਮ ਦੇ ਨਾਮ ਹੁਕਮਨਾਮੇ ਜਾਰੀ ਕਰਨ ਦਾ ਅਧਿਕਾਰ ਰਖਦਾ ਸੀ। ਇਸ ਤੋਂ ਪਹਿਲੋਂ ਧਾਰਮਕ ਸਮਾਜਕ ਅਤੇ ਰਾਜਸੀ ਲੀਡਰਸ਼ਿਪ ਦਾ ਅਧਿਕਾਰ ਸੰਸਾਰ ਭਰ ਅੰਦਰ ਇਕ ਇਕਲੇ ਮਨੁਖ ਦੇ ਹਥ ਰਹਿਣ ਦੀ ਹੀ ਪ੍ਰਿਥਾ ਸੀ। ਦੁਨੀਆਂ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਸੀ ਕਿ ਸਮੁਚੀ ਜਮਾਤ ਜਾਂ ਸੰਗਤ ਦਾ ਲੀਡਰ ਹੋਣਾ ਸਵੀਕਾਰ ਕੀਤਾ ਗਿਆ ਅਤੇ ਕਿਸੇ ਇਕ ਮਨੁਖ ਦੀ ਸਖਸ਼ੀ ਲੀਡਰਸ਼ਿਪ ਦੀ ਬਜਾਏ ਜਮਾਇਤੀ (collective) ਲੀਡਰਸ਼ਿਪ ਦਾ ਸੰਕਲਪ ਦੁਨੀਆਂ ਨੂੰ ਦਿਤਾ ਗਿਆ। ਗੁਰੂ ਜੀ ਵਲੋਂ ਲਿਆਂਦੇ ਗਏ ਇਨਕਲਾਬ ਦਾ ਇਹ ਆਖਰੀ ਮੀਲ ਪੱਥਰ ਸੀ।

ਸਿਖ ਗੁਰੂ ਸਾਹਿਬਾਨ ਦਾ ਦੇਸ਼ ਦੇ ਰਾਜ ਭਾਗ ਤੇ ਸਮਾਜ ਅੰਦਰ ਬਲਕਿ ਸੰਸਾਰ ਭਰ ਦੀ ਵੀਚਾਰਧਾਰਾ ਅੰਦਰ ਲਿਆਂਦਾ ਇਹ ਇਨਕਲਾਬ ਏਨਾ ਜ਼ਬਰਦਸਤ ਸੀ ਕਿ ਇਹ ਗੁਰੂ ਕਾਲ ਦੇ 239 ਸਾਲ ਬੀਤ ਜਾਣ ਪਿਛੋਂ ਭੀ ਕਰੀਬਨ ਇਕ ਸੌ ਸਾਲ ਹੋਰ, ਦੇਸ਼ ਦੀ ਕਾਇਆ ਕਲਪਦਾ ਰਿਹਾ ਅਤੇ ਹਜ਼ਾਰਹਾਂ ਸਿੰਘ ਸਿੰਘਣੀਆਂ ਤੇ ਬਚਿਆਂ ਨੇ ਅਨਿਕ ਪ੍ਰਕਾਰ ਦੇ ਤਸੀਹੇ ਸਹਿ ਅਤੇ ਜਾਨਾ ਵਾਰ ਕੇ ਇਸ ਦੀ ਬੇਮਿਸਾਲ ਸਾਖ ਭਰੀ, ਅਤੇ 'ਇਨ ਗ੍ਰੀਬ ਸਿਖਣ ਕੋ ਦਿਉਂ ਪਾਦਸ਼ਾਹੀ' ਦੇ ਅਟੁਟ ਵਿਸ਼ਵਾਸ ਵਿਚ ਕਿਸੇ ਤਰਾਂ ਦੀ ਘਾਟ ਨਹੀਂ ਆਉਣ ਦਿਤੀ, ਬਲਕਿ ਦੇਸ਼ ਦੀ ਰਾਜਧਾਨੀ ਦਿਲੀ ਤਕ ਨੂੰ ਜ਼ਿਰ ਕੇ ਇਨਕਲਾਬ ਦੀ ਸਿਖਰ ਨੂੰ ਜਾ ਹਥ ਲਾਇਆ।

ਪ੍ਰੰਤੂ ਅਠਾਰ੍ਹਵੀਂ ਸਦੀ ਦੇ ਅੰਤ ਤੇ ਜਦੋਂ ਪੰਜਾਬ ਅੰਦਰ ਇਕ ਪੁਰਖੀ ਰਾਜ ਦੀ ਸਥਾਪਨਾ ਹੋ ਗਈ ਅਤੇ ਪੰਜ ਪਰਨਾਲੀ ਖਾਲਸਾ ਵਾਲੀ ਪਰੰਪਰਾ ਦਾ ਪ੍ਰਭਾਵ ਘਟ ਗਿਆ ਤਾਂ ਪੁਰਾਤਨ ਬ੍ਰਾਹਮਣੀ ਵੀਚਾਰਧਾਰਾ ਦੇ ਅਨੁਯਾਈਆਂ ਨੂੰ ਮੁੜ ਸਿਰ ਚੁਕਣ ਦਾ ਮੌਕਾ ਹਥ ਆਇਆ ਅਤੇ ਉਹਨਾਂ ਮਹਾਰਾਜੇ ਰਣਜੀਤ ਸਿੰਘ

ਦੁਆਲੇ ਐਸਾ ਜਾਲ ਤਣਿਆ ਕਿ ਰਾਜ ਸਮਾਜ ਅੰਦਰ ਉਹਨਾਂ ਹੀ ਬ੍ਰਾਹਮਣੀ ਰਸਮਾਂ ਰੀਤਾਂ ਦਾ ਮੁੜ ਪ੍ਰਵੇਸ਼ ਹੋ ਗਿਆ ਜਿਨਾਂ ਦੇ ਖਿਲਾਫ ਤਿੰਨ ਸੌ ਸਾਲ ਗੁਰੂ ਸਾਹਿਬਾਨ ਅਤੇ ਗੁਰੂ ਕੇ ਸਿਖ ਜੂਝਦੇ ਰਹੇ ਸਨ। ਮਹਾਰਾਜੇ ਦੀ ਮੌਤ ਪਿਛੋਂ ਸਿਖ ਰਾਜ ਭਾਗ ਦਾ ਜੋ ਹਸ਼ਰ ਹੋਇਆ ਅਤੇ ਫਿਰ ਅੰਗ੍ਰੇਜ਼ ਕਾਲ ਸਮੇਂ ਸਿਖੀ ਅਸੂਲਾਂ ਦਾ ਜਿਵੇਂ ਘਾਤ ਕੀਤਾ ਗਿਆ ਇਹ ਸਭ ਕਿਸੇ ਦੀ ਜਾਣੀ ਬੁਝੀ ਵਾਰਤਾ ਹੈ। ਜੇ ਸੰਨ 1873 ਤੋਂ ਸਿੰਘ ਸਭਾ ਲਹਿਰ ਅਰੰਭ ਨ ਹੁੰਦੀ ਅਤੇ ਥਾਂ ਪਰ ਥਾਂ ਖਾਲਸਾ ਸਕੂਲ ਖੋਲਣ ਤੇ ਬਚਿਆਂ ਨੂੰ ਸਿਖ ਧਰਮ ਦੀ ਜਾਣਕਾਰੀ ਦੇਣ ਦੀ ਘਾਲਣਾ ਨਾ ਘਾਲੀ ਜਾਂਦੀ ਅਤੇ ਸੰਨ 1920 ਤੋਂ 1925 ਤਕ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅੰਦਰ ਸਿਖ ਜਾਨਾਂ ਨ ਹੂਲਦੇ. ਤਾਂ ਇਸ ਵਿਚ ਸ਼ੱਕ ਨਹੀਂ ਕਿ ਸਿੱਖ ਇਨਕਲਾਬੀ ਲਹਿਰ ਇਕ ਭੁੱਲੀ ਵਿਸਰੀ ਗੱਲ ਹੁੰਦੀ ਤੇ ਇਸ ਦਾ ਨਾਮ ਭੀ ਦੁਨੀਆਂ ਦੀ ਤਾਰੀਖ ਤੋਂ ਮਿਟ ਜਾਂਦਾ।

ਪ੍ਰੰਤੂ ਇਨ੍ਹਾਂ ਗੱਲਾਂ ਨੂੰ ਚਿਤਾਰਨਾ ਅਜ ਸਾਡੀ ਖੁਸ਼ ਫਹਿਮੀ ਤੋਂ ਵਧ ਕੁਝ ਨਹੀਂ, ਕਿਉਂਕਿ ਸਾਡੀ ਸਿੰਘ ਸਭਾ ਲਹਿਰ ਸਾਡੇ ਸਕੂਲ ਕਾਲਜ, ਅਤੇ ਸਾਡਾ ਗੁਰਦੁਆਰਾ ਪ੍ਰਬੰਧ ਸੁਧਾਰ ਧੁਰ ਨਿਚਲੀ **(nethermost)** ਸਥਿਤੀ ਤੇ ਪੁਜ ਚੁਕੇ ਹਨ। ਸਾਡੀਆਂ ਸਿੰਘ ਸਭਾਵਾਂ ਚੋਣਾਂ ਦੇ ਅਖਾੜੇ, ਸਾਡੇ ਸਕੂਲ ਕਾਲਜ ਕਮਯੂਨਿਜ਼ਮ ਦੇ ਗੜ੍ਹ ਅਤੇ ਸਾਡੇ ਗੁਰਦੁਆਰੇ ਪੈਸੇ ਇੱਕਠੇ ਕਰਨ ਦੇ ਅਦਾਰਿਆਂ ਤੋਂ ਵਧ ਕੁਝ ਨਹੀਂ ਰਹੇ। ਸਿਖੀ ਦੀ ਗੱਲ ਜੇ ਕਿਧਰੇ ਹੈ ਤਾਂ ਵਿਖਾਵੇ ਮਾਤਰ ਅਤੇ ਅੱਖੀਂ ਘੱਟਾ ਪਾਉਣ ਲਈ।

ਸਿੱਖ ਜਨਤਾ **(masses)** ਉੱਤੇ ਬ੍ਰਾਹਮਣ ਵਾਦ ਆਪਣੇ ਪੂਰੇ ਜੋਬਨ ਤੇ ਛਾ ਚੁਕਾ ਹੈ ਸਾਰੀਆਂ ਰਸਮਾਂ ਰੀਤਾਂ ਤੇ ਤਿਉਹਾਰ ਲੋਹੜੀ, ਹੋਲੀ, ਰੱਖੜੀ, ਇਕਾਦਸ਼ੀ ਸੰਗਰਾਂਦ, ਮੱਸਿਆ, ਪੂਰਨਮਾਸ਼ੀ, ਦੇ ਵਰਤ: ਸਰਾਧ, ਨਰਾਤੇ, ਜਨਮ, ਵਿਆਹ ਤੇ ਮਰਨ ਸੰਸਕਾਰ ਮੋਇ ਦੀਆਂ ਹਡੀਆਂ ਹਰਦੁਆਰ ਦੀ ਥਾਂ ਕੀਰਤਪੁਰ ਲੈ ਜਾਣੀਆਂ ਆਦਿ ਉਵੇਂ ਹੀ ਮਨਾਏ ਜਾਂਦੇ ਹਨ ਜਿਵੇਂ ਬ੍ਰਹਮਣ ਦੇਵਤਾ ਨੇ ਨਿਰੂਪੇ ਹੋਏ ਹਨ।

ਵਰਣਾਸ਼ਰਮੀ ਮਰਯਾਦਾ ਸਾਡੇ ਅੰਦਰ ਪਹਿਲੇ ਵਾਂਗ ਹੀ ਘਰ ਚੁਕੀ ਕਰ ਹੈ ਅਸੀਂ ਸਿੰਘ ਜਾਂ 'ਵਾਹਿਗੁਰੂ ਜੀ ਕਾ ਖਾਲਸਾ ਹੋਣ ਤੋਂ ਪਹਿਲੋਂ ਸੋਢੀ ਬੇਦੀ ਭੱਲੇ ਜੱਟ ਖੱਤਰੀ ਅਰੋੜੇ ਰਾਮਗੜੀਏ ਰਵਦਾਸੀ ਆਦਿ ਹਾਂ । ਸਾਨੂੰ ਹਰ ਕੋਈ ਭਾਟੀਏ, ਕੋਹਲੀ, ਬਾਜਵੇ, ਸੰਧੂ, ਗਿੱਲ, ਢਿੱਲੋਂ, ਆਦਿ ਕਰ ਕੇ ਜਾਣਦਾ ਤੇ ਬੁਲਾਉਂਦਾ ਹੈ ਸਿੰਘ ਸਦਾਉਣਾ ਸਾਡੇ ਲਈ ਸ਼ਰਮ ਵਾਲੀ ਗਲ ਹੈ । ਸਾਡੀ ਸਾਬਤ ਸੂਰਤ ਤੇ ਦਸਤਾਰ ਜਿਸ ਨੂੰ ਬਰਕਰਾਰ ਰੱਖਣ ਲਈ ਅਸੀਂ ਅਣਗਿਣਤ ਸ਼ਹੀਦੀਆਂ ਪਾਈਆ ਅਤੇ ਜਿਸ ਤੇ ਅਸੀਂ ਫਖਰ ਕਰਿਆ ਕਰਦ ਸਾਂ ਅੱਜ ਸਾਨੂੰ ਓਪਰੀ ਲੱਗਦੀ ਹੈ । ਸ਼ਰਾਬ ਜ਼ਰਦਾ ਤੇ ਸਿਗਰਟ ਸਾਡੇ ਫੈਸ਼ਨ ਵਿਚ ਸ਼ਾਮਲ ਹਨ—ਅੰਮ੍ਰਿਤ ਪਾਨ ਕਰਨਾ ਤੇ ਕਿਰਪਾਨ ਧਾਰਨਾ ਦਕੀਆਂ ਨੂਸੀ ਗੱਲਾਂ ਸਮਝੀਆਂ ਜਾਂਦੀਆਂ ਹਨ । ਗੁਰਦੁਆਰੇ ਜਾਣਾ ਤੇ ਬਾਣੀ ਪੜਨੀ ਸੁਨਣੀ ਧਰਮਸਾਲੀਆਂ ਤੇ ਭਾਈਆਂ ਦਾ ਕੰਮ ਹੈ ਇਨਾਂ ਦੀ ਥਾਂ ਸਾਡੇ ਲਈ ਟੀ. ਵੀ. ਇਸ਼ਕੀਆਂ ਸੰਗੀਤ ਤੇ ਕਵਾਲੀਆ ਨੇ ਲੈ ਲਈ ਹੈ । ਸਾਡੇ ਬਚਿਆ ਲਈ ਪੰਜਾਬੀ ਪੜਨੀ ਪੜਾਉਣੀ ਇਕ ਘਟੀਆ ਤੇ ਬੈਕਵਰਡ ਗਲ ਹੈ ਹਿੰਦੀ ਸਾਡੀ ਨੈਸ਼ਨਲ ਭਾਸ਼ਾ ਹੈ ਅਤੇ ਅੰਗਰੇਜ਼ੀ ਸਾਡੀ ਸ਼ਾਨ ਬਣਾਉਂਦੀ ਹੈ ਇਹ ਕੁਝ ਤਾਂ ਹੈ ਸਾਡੇ ਆਪਣੇ ਪੈਰੋਂ ਜਿਸ ਦੇ ਲਈ ਅਸੀਂ ਆਪ ਜਾਤੀ ਤੌਰ ਅਤੇ ਸਾਡੇ ਮੁਖੀ ਜਿੰਮੇਵਾਰ ਹਨ ਅਸੀਂ ਉਹ ਸਾਰਾ ਕੁਝ ਜੋ ਸਾਡੇ ਬਜ਼ੁਰਗਾਂ ਨੇ ਅਕਹਿ ਘਾਲਣਾ ਘਾਲ ਕੇ ਅਤੇ ਅਸਹਿ ਮੁਸੀਬਤਾ ਸਹਿ ਕੇ ਹੋਂਦ ਵਿਚ ਲਿਆਂਦਾਂ ਸੀ ਅਤੇ ਜਿਸ ਨੇ ਨਿਆਰੇ ਖਾਲਸੇ ਦੀ ਸਥਾਪਨਾ ਕੀਤੀ ਸੀ, ਇਕ ਵਾਰ ਮੁੜ ਹਿੰਦੂ ਮਹਾਂ ਸਾਗਰ ਦੇ ਉਛਾਲਿਆ ਤੇ ਅੰਦਰ ਰੋੜ ਦਿਤਾ ਹੈ ਅਤੇ ਜਿਸ ਬਿਪਰਨ ਕੀ ਰੀਤ ਅੰਦਰ ਵਹਿ ਜਾਣ ਤੋਂ ਬਚ ਕੇ ਰਹਿਣ ਦੀ ਤਾੜਨਾ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਾਨੂੰ ਇਹ ਕਹਿ ਕੇ ਕੀਤੀ ਸੀ :

**'ਜਬ ਇਹ ਗਹਹਿ ਬਿਪਰਨ ਕੀ ਰੀਤ**

**ਮੈਂ ਨ ਕਰਉ ਇਨ ਕੀ ਪਰਤੀਤ**

ਅਸੀਂ ਮੁੜ ਉਸੇ ਅੰਦਰ ਵਹਿ ਗਏ ਹਾਂ ਅਤੇ ਜਿਸ ਇਨਕਲਾਬ ਦੇ

ਲਿਆਉਣ ਲਈ ਗੁਰੂ ਸਾਹਿਬਾਨ ਨੇ ਅਤੇ ਉਨ੍ਹਾਂ ਤੋਂ ਪਿਛੋਂ ਇਕ ਸੌ ਸਾਲ ਗੁਰੂ ਕੇ ਸਿੱਖਾਂ ਨੇ ਅਨਗਿਣਤ ਕੁਰਬਾਨੀਆਂ ਦਿਤੀਆਂ ਸਨ ਉਸ ਨੂੰ ਅਸਾਂ ਭੰਗ ਦੇ ਭਾੜੇ ਰੋੜ ਦਿਤਾ ਹੈ। ਹਾਲਾਤ ਏਥੋਂ ਤਕ ਜਾ ਚੁਕੇ ਹਨ ਕਿ ਜਿਸ ਬ੍ਰਾਹਮਣੀ ਵਿਚਾਰ ਧਾਰਾ ਅਤੇ ਵਿਤਕਿਰਿਆਂ ਭਰੇ ਹਿੰਦੂ ਸਮਾਜ ਦੇ ਖਿਲਾਫ ਸਿਖੀ ਇਕ ਖੁੱਲੀ ਡੁਲੀ ਬਗਾਵਤ ਸੀ ਉਸ ਸਮਾਜ ਨੇ ਸਾਨੂੰ ਹਿੰਦੂਆਂ ਦਾ ਹੀ ਇਕ ਫਿਰਕਾ (Sect ਕਹਿਣਾ ਸ਼ੁਰੂ ਕਰ ਦਿਤਾ ਹੈ ਅਤੇ ਸਾਨੂੰ ਇਕ ਨਿਆਰੀ ਕੌਮ ਮੰਨਣ ਤੋਂ ਉਹ ਇਨਕਾਰੀ ਹਨ।

ਪੰਡਤ ਨਹਰੂ ਦੇ ਮੰਤਰੀ ਮੰਡਲ ਦੇ ਗ੍ਰਹਿ ਮੰਤਰੀ ਸ੍ਰੀ ਕਾਟਜੂ ਨੇ ਤਾਂ ਮਾਸਟਰ ਤਾਰਾ ਸਿੰਘ ਨੂੰ ਇਹ ਕਹਿਣ ਦੀ ਦਲੇਰੀ ਵੀ ਕਰ ਲਈ ਸੀ ਕਿ ਸਿੱਖਾਂ ਦਾ ਸਫਲ ਭਵਿਖ ਹੁਣ ਇਸ਼ੇ ਵਿਚ ਹੈ ਕਿ ਉਹ ਆਪਣੀ ਵਖਰੀ ਤੇ ਨਿਆਰੀ ਹੋਂਦ ਨੂੰ ਹਿੰਦੂ ਦੀ ਉਭਰਦੀ ਵਿਸ਼ਾਲਤਾ ਅੰਦਰ ਸਮੋ ਲੈਣ। ਅਜ਼ੇਹੀ ਗੱਲ ਹੀ ਆਪਣੇ ਸਮੇਂ ਸ੍ਰਦਾਰ ਪਟੇਲ ਨੇ ਕਰਦੇ ਹੋਇ ਕਿਹਾ ਸੀ ਕਿ ਅਗਰ ਹਿੰਦੂ ਦੇਸ਼ ਦਾ ਰਾਜ ਭਾਗ ਸੰਭਾਲੇ ਰਖਣਾ ਚਾਹੁੰਦਾ ਹੈ ਤਾਂ ਉਸ਼ ਨੂੰ ਸਿਖ ਨਾਲ ਨਿਪਟਨਾ ਪਵੇਗਾ।

ਅਜ਼ੇਹੇ ਸ਼ਬਦ ਭਾਰਤੀ ਹਿੰਦੂ ਨੇਤਾਵਾਂ ਨੇ ਕਹੇ ਹੀ ਨਹੀਂ ਸਗੋਂ ਦੇਸ਼ ਅੰਦਰ ਵਡੀ ਸਤਿਆਧਾਰੀ ਪਾਰਟੀ ਹੋਣ ਦੀ ਹੈਸੀਅਤ ਵਿਚ ਉਨਾਂ ਸਿਖਾਂ ਨੂੰ ਨੀਚਾ ਦਿਖਾਉਣ ਤੇ ਕਮਜ਼ੋਰ ਕਰਨ ਦਾ ਕੋਈ ਸਾਧਨ ਅਣਛੋਹਿਆ ਨਹੀਂ ਰਹਿਣ ਦਿਤਾ 'ਨਕਲੀ ਨਿਰੰਕਾਰੀ' 'ਰਾਧਾ ਸੁਆਮੀ' ਆਦਿ ਸੰਪਰਦਾਵਾਂ ਨੂੰ ਸਾਹਮਣੇ ਲਿਆਉਣਾ ਅਤੇ ਉਨਾ ਰਾਹੀਂ ਸਿਖ ਸਿਧਾਂਤ ਸਿਖ ਸਰੂਪ ਅਤੇ ਸਿਖ ਦੇ ਨਿਆਰਾਪਨ ਨੂੰ ਹਰ ਤਰਾਂ ਨਾਲ ਝੰਜੋੜ ਦੇਣ ਦੀਆਂ ਵਾਰਦਾਤਾਂ ਇਸੇ ਆਸ ਦੀ ਪੂਰਤੀ ਲਈ ਹੀ ਹਨ। ਪਿਛੇ ਜਹੇ 'ਇੰਡੀਅਨ ਐਕਸਪ੍ਰੈਸ' ਵਿਚ ਛਪੇ ਸ੍ਰੀ ਸ਼ੌਰੀ ਦੇ ਲੇਖ ਇਸ਼ ਗੱਲ ਦੀ ਹੀ ਚਿਤਾਉਨੀ ਦੇਂਦੇ ਹਨ ਕਿ ਹਿੰਦੂ ਸਮਾਜ ਸਮੂਚੇ ਤੌਰ ਸਿਖ ਦੀ ਅਡਰੀ ਹੋਂਦ ਨੂੰ ਬਰਦਾਸ਼ਤ ਕਰਨ ਤੋਂ ਆਰੀ ਹੈ, ਬਲਕਿ ਇਸੇ ਦੌਰਾਨ ਹਿੰਦੂ ਮੰਦਰਾਂ ਅਤੇ ਗੁਰਦੁਆਰਿਆਂ ਦੀ ਬੇਹੁਰਮਤੀ ਹਿਤ ਵਰਤਾਈਆਂ ਘਟਨਾਵਾਂ ਅਤੇ ਇਨਾਂ ਪਰਥਾਏ ਹਿੰਦੂ ਨੇਤਾਵਾਂ ਸਗੋਂ ਸ੍ਰਕਾਰੀ ਸਿਖ ਅਧਿਕਾਰੀਆਂ ਦੀਆ ਟੀਕਾ

ਟਿਪਣੀਆਂ ਅੰਦਰ ਇਹੋ ਸਿਧ ਕਰਨ ਦੀ ਕੋਸ਼ਸ਼ ਕੀਤੀ ਗਈ ਹੈ ਕਿ ਸਿਖ ਹਿੰਦੂ ਦਾ ਹੀ ਇਕ ਫਿਰਕਾ ਹਨ ਅਤੇ 'ਗਊ ਗ੍ਰੀਬ' ਦੀ ਰਖਿਆ ਤੇ ਇਸ ਦਾ ਸਤਿਕਾਰ ਗੁਰੂ ਸਾਹਿਬਾਨ ਦਾ ਆਪਣਾ ਮਿਸ਼ਨ ਸੀ ਜੋ ਉਨਾਂ ਦੇ ਨਕਸ਼ ਕਦਮ ਤੇ ਚਲਦੇ ਹੋਇ ਸਿਖ ਦਾ ਭੀ ਮਿਸ਼ਨ ਹੈ।

ਇਹ ਸਾਰਾ ਕੁਛ ਐਨ ਉਨਾਂ ਲੀਹਾਂ ਤੇ ਚਲ ਰਿਹਾ ਹੈ ਜਿਨਾਂ ਤੇ ਚਲ ਕੇ ਬ੍ਰਾਹਮਣੀ ਵਿਚਾਰਧਾਰਾ ਨੇ ਕਿਸੇ ਸਮੇਂ ਬੁਧ ਅਤੇ ਜੈਨ ਮਤਾਂ ਨੂੰ ਆਪਣੀ ਵਿਸ਼ਾਲਤਾ ਅੰਦਰ ਸਮੋ ਲਿਆ ਸੀ। ਕਿਸੇ ਸੂਝਵਾਨ ਲੇਖਕ ਨੇ ਠੀਕ ਹੀ ਲਿਖਿਆ ਸੀ ਕਿ ਬ੍ਰਾਹਮਣ ਮਤ ਨੇ ਬੁਧ ਮਤ ਨੂੰ ਆਪਣੀ ਪਿਆਰ ਗਲਵਕੜੀ ਵਿਚ ਲੈ ਕੇ ਉਸ ਨੂੰ ਐਸਾ ਘੁਟਿਆ ਕਿ ਉਸ ਨੂੰ ਆਪਣੇ ਵਿਚ ਸਮੋ ਲਿਆ। ਹੁਣ ਬ੍ਰਾਹਮਨ ਮਤ ਨੇ ਓਹੋ ਗਲਵਕੜੀ ਸਿਖ ਨੂੰ ਪਾ ਰਖੀ ਹੋਈ ਹੈ ਅਤੇ ਓਹ ਦਿਨ ਸ਼ਾਇਦ ਦੂਰ ਨਹੀਂ ਜਦੋਂ ਸਿਖ ਦਾ ਹਸ਼ਰ ਵੀ ਬੁਧ ਮਤ ਵਾਲਾ ਹੋ ਜਾਵੇ। ਇਹ ਪਿਆਰ ਗਲਵਕੜੀ ਹੋਣ ਕਰ ਕੇ ਇਸ ਦਾ ਅਸਰ ਅਜ ਪਰਤੀਤ ਨਹੀਂ ਹੁੰਦਾ (ਇਹ ਹੁਣ ਪਰਤੀਤ ਹੋਣ ਲਗ ਗਿਆ ਹੈ) ਪਰ ਸਮੇਂ ਦੀ ਗੁਪਤ ਚਾਲ ਦਸ ਰਹੀ ਹੈ ਕਿ ਜੇ ਇਸ ਵਿਚੋਂ ਨਿਕਲਣ ਦਾ ਅਸੀਂ ਚਾਰਾ ਨ ਕੀਤਾ ਤਾਂ ਇਹ ਗਲਵਕੜੀ ਆਪਣਾ ਮਿਥਿਆ ਕਾਰਜ ਜ਼ਰੂਰ ਕਰੇਗੀ। ਸਿਖ ਆਪਣੇ ਭੋਲੇ ਪਨ ਵਿਚ ਇਸ ਦਾ ਪ੍ਰਭਾਵ ਜਾਚਣ ਤੋਂ ਅਸਮਰੱਥ ਹੈ। ਇਸ ਦੀ ਸਾਦਾ (Straight forward) ਸੋਚਣੀ ਮੁਗਲ ਤੇ ਪਠਾਣ ਦੀ ਨੰਗੀ ਤੇ ਲਿਸ਼ਕਦੀ ਤਲਵਾਰ ਨਾਲ ਨਿਪਟ ਲੈਣ ਦੀ ਵਿਉਂਤ ਤਾਂ ਜਾਨਾਂ ਹੂਲ ਕੇ ਭੀ ਸਹਿਜੇ ਹੀ ਕਰ ਸਕਦੀ ਤੇ ਕਰ ਲੈਂਦੀ ਸੀ ਪਰ ਅਜ ਦੇ ਚਾਤੁਰ ਤੇ ਸਤਿਆਧਾਰੀ ਲੋਕਾਂ ਨਾਲ ਨਿਪਟਣ ਲਈ ਸਿਖਾਂ ਨੂੰ ਆਪਣੀ ਸਾਦਾ ਸੋਚਣੀ ਤੋਂ ਉਤਾਹਾਂ ਉਠਣ ਤੇ ਬਲ ਧਾਰਣ ਦੀ ਲੋੜ ਹੋਵੇਗੀ।

ਪਰ ਇਹ ਬਲ ਸੁਤੇ ਤਾਂ ਪੈਦਾ ਨਹੀਂ ਹੋ ਜਾਣਾ, ਨ ਸਾਡੀ ਸੋਚਣੀ ਸੁਤੇ ਬਦਲ ਜਾਣੀ ਹੈ। ਇਸ ਦੇ ਲਈ ਜਿਥੇ ਇਕ ਵੰਨੇ ਗੁਰੂ ਪਾਤਸ਼ਾਹ ਦੀ ਓਟ ਤਕਾਉਣ ਅਤੇ ਉਨਾਂ ਦੇ ਉਲੀਕੇ ਰਾਹਾਂ ਤੇ ਤੁਰਣ ਦੀ ਲੋੜ ਹੈ ਉਥੇ ਇਸ

ਗੱਲ ਦੀ ਭੀ ਲੋੜ ਹੈ ਕਿ ਸਾਡੇ ਅੰਦਰ ਏਹ ਚੇਤਨਾ ਜਾਗੇ ਕਿ ਅਸੀਂ ਸਚ ਮੁਚ ਹੀ ਲੁਟੇ ਪੁਟੇ ਗਏ ਹਾਂ ਅਤੇ ਸਾਡਾ ਸਿਖੀ ਦਾ ਸੁਹਾਉਣਾ ਬਾਗ ਵੈਰਾਨ ਕੀਤਾ ਜਾ ਰਿਹਾ ਹੈ, ਸਤਿਆਧਾਰੀ ਪਾਰਟੀ ਨੇ ਸਾਡੇ ਵਿਚੋਂ ਹੀ ਸੋਹਣੇ ਚਿਹਰਿਆਂ ਮੋਹਰਿਆਂ ਵਾਲੇ ਸਾਡੇ ਸਿਖ ਭਰਾਵਾਂ ਨੂੰ ਖ੍ਰੀਦ ਲਿਆ ਹੋਇਆ ਹੈ ਜੋ ਆਪਣੀਆਂ ਬੀਬੀਆਂ ਦਾੜ੍ਹੀਆਂ ਤੇ ਦੂਹਰੀਆਂ ਦਸਤਾਰਾਂ ਦੇ ਪ੍ਰਭਾਵ ਦੁਆਰਾ ਸਾਨੂੰ 'ਗਊ ਗ੍ਰੀਬ' ਅਤੇ 'ਤਿਲਕ ਜੰਞੂ ਦੇ ਰਖਿਅਕ' ਹੋਣ ਦੇ ਭੁਲੇਖੇ ਪਾਉਂਦੇ ਅਤੇ ਸਾਨੂੰ ਹਿੰਦੂ ਦਾ ਹੀ ਇਕ Sect (ਸੰਪਰਦਾ) ਦਸ ਕੇ ਉਸ ਮਹਾਨ ਇਨਕਲਾਬ ਨੂੰ; ਜਿਸ ਦੇ ਲਿਆਉਣ ਲਈ ਤਿੰਨ ਸੌ ਸਾਲ ਘਾਲ ਘਾਲੀ ਜਾਂਦੀ ਰਹੀ, ਇਤਿਹਾਸ ਦੇ ਪੰਨਿਆਂ ਤੋਂ ਮੇਸ ਦੇਣਾ ਚਾਹੁੰਦੇ ਹਨ। ਸਾਡਾ ਇਹ ਕਹਿਣਾ ਕਿ 'ਅਸੀਂ ਹਿੰਦੂ ਨਹੀਂ ਹਾਂ' ਅਜ ਉਨਾਂ ਨੂੰ ਚੁਭਦਾ, ਅਤੇ ਸਾਡੇ ਆਪਣੇ ਆਪ ਨੂੰ ਨਿਆਰੀ ਕੌਮ ਕਹਿਣ ਵਿਚੋਂ ਉਨਾਂ ਨੂੰ ਬਗਾਵਤ ਦੀ ਬੂ ਆਉਂਦੀ ਹੈ।

ਹੁਸ਼ੀਆਰ ਅਤੇ ਚਾਤੁਰ ਮਨੁਖਾਂ ਨੇ ਜਿਨਾਂ ਵਿਚ ਸਾਡੇ ਕਈ ਸਿਖ ਭਰਾ ਵੀ ਸ਼ਾਮਲ ਹਨ, ਹੁਣ ਇਹ ਕਹਿਣਾ ਸ਼ੁਰੂ ਕੀਤਾ ਹੋਇਆ ਹੈ ਕਿ ਦੇਸ ਦੀ ਭਲਾਈ ਇਸੇ ਵਿਚ ਹੈ ਕਿ ਸਾਰੇ ਦੇਸ਼ ਵਾਸੀਆਂ ਦੀ ਸੋਚਨੀ ਕਰਣੀ ਤੇ ਰਹਿਣੀ ਇਕ ਸਮਾਨ ਹੋਵੇ, ਸਾਰੇ ਇਕੋ ਬੋਲ ਬੋਲਦੇ ਹੋਣ ਅਤੇ ਆਪਸੀ ਭਿੰਨ ਭਾਵ ਖਤਮ ਕਰਕੇ ਅਸੀਂ ਉਨਾਂ ਨਾਲ ਇਕ ਹੋ ਜਾਈਏ। ਅਜੇਹੇ ਸ਼ਬਦ ਕਹਿਣ ਸੁਨਣ ਨੂੰ ਬੜੇ ਮਿਠ ਤੇ ਪਿਆਰੇ ਲਗਦੇ ਹਨ, ਪਰ ਇਨਾਂ ਹੇਠ ਛੁਪਿਆ ਸਚ ਜਦੋਂ ਨੰਗਾ ਹੁੰਦਾ ਹੈ ਤਾਂ ਪਤਾ ਲਗਦਾ ਹੈ ਕਿ ਅਸਲ ਗੱਲ ਕੀ ਹੈ।

ਭਾਰਤੀ ਵਿਧਾਨ (Constitution) ਦੇਸ ਨੂੰ ਗਣ ਤੰਤਰੀ (democratic) ਅਤੇ ਧਰਮ ਨਿਰਪੇਖਸ (Secular) ਹਕੂਮਤ ਦੇਣ ਦਾ ਦਾਹਵੇਦਾਰ ਹੈ—ਇਹ ਦੋਵੇਂ ਡੈਮੋਕ੍ਰੇਸੀ ਅਤੇ ਸੈਕੂਲਰਿਜ਼ਮ ਵੇਖਣ ਨੂੰ ਵਡੇ ਭਾਵ ਪੂਰਤ ਅਤੇ ਸਾਂਝ ਦਰਸਾਉਂਦੇ ਸ਼ਬਦ ਹਨ ਪਰ ਜਿਸ ਦੇਸ ਦੀ 82 ਫੀਸਦੀ ਵਸੋਂ ਇਕ ਬੋਲ ਬੋਲਦੀ ਹੋਵੇ ਉਸ ਦੇ ਗਣਤੰਤਰੀ ਅਤੇ ਧਰਮ ਨਿਰਪੇਖਸ਼ ਹੋਣ ਦੇ ਅਰਥ ਇਸ ਤੋਂ ਬਿਨਾ ਹੋਰ ਕੀ ਹੋ ਸਕਦੇ ਹਨ ਕਿ ਉਹ ਬਾਕੀ ਦੀ

18 ਵੀ ਸਦੀ ਵਸੋਂ ਉਤੇ ਹਾਵੀ ਹੋਇ ਰਹਿਣਾ ਅਤੇ ਉਸ ਨੂੰ ਧਰਮ ਨਿਰਪੇਖਤਾ ਦੇ ਨਾਮ ਹੇਠ uitimately (ਅੰਤ ਨੂੰ) ਆਪਣੇ ਵਿਚ ਸਮੋ ਲੈਣਾ ਚਾਹੁੰਦੀ ਹੈ। ਜੇ ਅਜੇਹੀ ਗੱਲ ਨ ਹੁੰਦੀ ਤਾਂ ਉਹ ਇਸ 18 ਫੀਸਦੀ, ਜਿਸ ਵਿਚ ਸਿਖ ਕੇਵਲ 1.8 ਫੀ ਸਦੀ ਹੀ ਹਨ ਦੇ ਜੀਉਂਦੇ ਰਖਣ ਦੀ ਵੀ ਕੋਈ ਵਿਸ਼ੇਸ਼ ਧਾਰਾ ਵਿਧਾਨ ਅੰਦਰ ਅੰਕਤ ਕਰਦੀ, ਜਿਸ ਦੇ ਲਈ ਉਹ ਬਚਨਬਧ ਵੀ ਸੀ। ਸਗੋਂ ਇਸ ਦੇ ਉਲਟ ਹੁਣ ਉਹ ਸਿਖਾਂ ਨੂੰ ਹੀ ਦੋਸ਼ ਦੇਂਦੇ ਅਤੇ ਉਨਾਂ ਨੂੰ ਕਦੀ ਵਖਵਾਦੀ ਕਦੀ ਕਟੜ ਪੰਥੀ (orthodox) ਕਹਿ ਕੇ ਭੰਡਦੇ ਹਨ। ਜੇ ਇਹ ਨ ਹੁੰਦਾ ਤਾਂ ਉਨਾਂ ਦੇ ਬੁਲਾਰੇ ਇਉਂ ਨ ਕਹਿੰਦੇ ਕਿ (Sikh orthodoxy is fighting and bitterly resisting the truth of secularisation' ਅਰਥਾਤ ਸਿਖਾਂ ਦਾ ਕੱਟੜ ਪੁਣਾਂ ਧਰਮ ਨਿਰਪੇਖਤਾ ਦੇ ਉਲਟ ਲੜਦਾ ਅਤੇ ਇਸ ਦਾ ਡਟ ਕੇ ਵਿਰੋਧ ਕਰ ਰਿਹਾ ਹੈ'। ਇਹੋ ਬੁਲਾਰਾ ਅਗੇ ਜਾ ਕੇ ਕਹਿੰਦਾ ਹੈ : 'Much is made of the insistence that the Sikh must keep his hair and beard' ਅਰਥਾਤ 'ਸਿਖ ਕੇਸ ਅਤੇ ਦਾੜੀ ਰਖਣ ਵਾਸਤੇ ਏਨੇ ਬਜ਼ਿਦ ਹੋਇ ਹੋਇ ਹਨ' ਹੋਰ ਲੋ, ਓਹ ਕਹਿੰਦਾ ਹੈ : Sikh orthodoxy wants to remain in the past, afraid to march into the future. Hence this insistence on keeping the form. while forgetting the content—the desire to remain separate' ਅਰਥਾਤ ਸਿਖ ਕੱਟੜ ਪੁਣਾ ਸਮੇਂ ਦੇ ਨਾਲ ਤੁਰਣ ਤੋਂ ਡਰਦਾ ਹੋਇਆ ਬੀਤ ਚੁਕੇ ਸਮੇਂ (ਭੂਤ ਕਾਲ) ਅੰਦਰ ਵਿਚਰਨਾ ਚਾਹੁੰਦਾ ਹੈ। ਇਹੋ ਵਜਹ ਹੈ ਕਿ ਉਹ ਸਿਖੀ ਦੇ ਤਤ ਨੂੰ ਭੁਲ ਕੇ ਸਿਖ ਸਰੂਪ ਨੂੰ ਚੰਬੜਦਾ ਹੈ ਇਸੇ ਵਿਚੋਂ ਉਸ ਦੇ ਵਖਵਾਦ ਦੀ ਇੱਛਾ (desire to remain separate) ਸਪਸ਼ਟ ਹੁੰਦੀ ਹੈ।

ਅਖੀਰ ਵਿਚ ਇਹੋ ਬੁਲਾਰਾ ਸਿਖਾਂ ਨੂੰ ਸਲਾਹ ਦੇਂਦਾ ਹੈ ਕਿ ਉਹ ਆਪਣੇ ਨਿਆਰੇ ਰਹਿਣ ਦੀ ਭਾਵਨਾ (distinct identity) ਛਡ ਕੇ ਧਰਮ

ਨਿਰਪੇਖਤਾ ਦੀ ਦੁਨੀਆਂ ਵਿਚ ਰਹਿਣਾ ਸਿਖਣ।

(ਇਸ ਦੇ ਲਈ ਵੇਖੋ ਐਕਸਪ੍ਰੈਸ ਮੈਗਜ਼ੀਨ 14 ਅਪਰੈਲ 198:)

ਇਹ ਕੇਵਲ ਇਕ ਵੰਨਗੀ ਹੈ ਉਸ ਸੋਚਨੀ ਦੀ, ਜੋ ਦੇਸ਼ ਦੀ ਹਕੂਮਤ ਅਤੇ ਇਸ ਦੀ 82 ਫੀਸਦੀ ਵਸੋਂ ਸਿਖਾਂ ਲਈ ਰਖਦੀ ਹੈ। ਹੁਣ ਸਿਖਾਂ ਨੇ ਵਿਚਾਰਨਾ ਹੈ ਕਿ ਕੀ ਤਿੰਨ ਸੋ ਸਾਲ ਦੀਆਂ ਅਣਥਕ ਘਾਲਣਾ ਅਤੇ ਉਸ ਦੇ ਲਈ ਹੂਲੀਆਂ ਲਖਾਂ ਕੀਮਤੀ ਜਾਨਾਂ ਰਾਹੀਂ ਕਾਇਮ ਕੀਤੇ ਸਿਖ ਨਿਆਰਾ ਪਨ (Sikh identity) ਨੂੰ ਸਿਖ ਨੇ ਰਖਣਾ ਹੈ ਜਾਂ ਇਸ ਵਲੋਂ ਹਮੇਸ਼ਾਂ ਲਈ ਹੱਥ ਧੋ ਲੈਣੇ ਹਨ।

ਜਿਸ ਤਰਾਂ ਪਿਛੇ ਦਸਿਆ ਗਿਆ ਹੈ ਗੁਰੂ ਸਾਹਿਬਾਨ ਵਲੋਂ ਲਿਆਂਦੇ ਇਸ ਇਨਕਲਾਬ ਨੇ ਦੇਸ ਦੀ ਕਾਇਆ ਕਲਪ ਕੀਤੀ ਅਤੇ ਹਜ਼ਾਰਾਂ ਸਾਲਾਂ ਤੋਂ ਅਕਾਲ ਪੁਰਖ ਵਲੋਂ ਬੇਮੁਖ ਹੋਈ ਅਤੇ ਉਚ ਨੀਚ ਦੇ ਵਿਤਕਰਿਆਂ ਅੰਦਰ ਫੀਤੀ ਫੀਤੀ ਹੋਈ ਮਨੁਖਤਾ ਨੂੰ ਏਕਤਾ ਅਤੇ ਸਾਂਝੀਵਾਲਤਾ ਦਾ ਰਾਹ ਵਿਖਾ ਕੇ ਉਸ ਅੰਦਰ ਜੀਵਨ ਸਾਹਸ ਭਰਿਆ। ਅਜ ਅਸੀਂ ਕੁਝ ਆਪਣੇ ਪੈਰੋਂ ਅਤੇ ਬਹੁਤਾ ਉਨਾਂ ਦੇ ਪੈਰੋਂ ਜਿਨਾਂ ਨੂੰ ਉਚਾ ਉਠਾਉਣ ਲਈ ਇਹ ਘਾਲਣਾ ਘਾਲੀਆਂ ਗਈਆਂ ਸਨ, ਮੁੜ ਉਸੇ ਹਾਲਤ ਅੰਦਰ ਜਾ ਰਹੇ ਹਾਂ ਜਿਸ ਵਿਚੋਂ ਇਸ ਇਨਕਲਾਬ ਨੇ ਸਾਨੂੰ ਕਢ ਕੇ ਜੀਊਂਦੇ ਕੀਤਾ ਸੀ। ਇਸ ਵਿਚੋਂ ਬਚਾਉ ਦਾ ਵਾਹਿਦ (ਇਕੋ ਇਕ) ਸਾਧਨ ਸਿਖ ਦੇ ਨਿਆਰਾ ਪਨ Sikh indentity) ਅਤੇ ਸਿਖ ਵਿਰਸੇ ਦੀ ਸੰਭਾਲ ਹੀ ਹੈ।

ਸੋ ਹੁਣ ਤਾਂ ਜਾਗ ਸੁਤਿਆ ਸ਼ੇਰਾ, ਸੰਭਾਲ ਆਪਣੀ ਵਿਲੂੰਧਰੀ ਪਈ ਖੇਤੀ ਅਤੇ ਉਜੜੇ ਬਾਗਾਂ ਨੂੰ, ਚੇਤੇ ਵਿਚ ਲਿਆ ਬੀਰ ਮਤਾਬ ਸਿੰਘ ਤੇ ਸੁਖਾ ਸਿੰਘ ਨੂੰ ਜਿਨਾਂ ਧੋ ਦਿਤਾ ਸੀ ਕਲੰਕ ਮਸੇ ਰੰਗੜ ਵਾਲਾ ਹਰਿਮੰਦਰ ਸਾਹਿਬ ਦੀ ਪਾਵਨ ਧਰਾ ਤੋਂ ਅਤੇ ਲਛਮਣ ਸਿੰਘ ਤੇ ਦਲੀਪ ਸਿੰਘ ਨੂੰ ਜਿਨਾਂ ਪਾ ਕੇ ਲਹੂ ਆਪਣਾ ਧੋਤਾ ਸੀ ਜਨਮ ਅਸਥਾਨ ਨਾਨਕ ਨਿਰੰਕਾਰੀ ਦਾ।

ਇਸ ਤੋਂ ਇਲਾਵਾ ਅਜ ਲੋੜ ਹੈ ਸਿਖ ਪਨੀਰੀ ਨੂੰ ਸੰਭਾਲਣ ਦੀ, ਜੋ

ਗਵਾਂਢ ਦੇ ਪ੍ਰਭਾਵ ਹੇਠ ਅਤੇ ਕਹੀ ਜਾਂਦੀ ਸੈਕੂਲਰ ਪਰ ਸਿਖ ਮਾਰੂ ਫਿਰਕੂ ਨੀਤੀ ਕਾਰਨ ਸਿਖੀ ਵਲੋਂ ਮੂੰਹ ਮੋੜ ਰਹੀ ਹੈ। ਕੁਝ ਐਸੀ ਹੀ ਦਸ਼ਾ ਉਨੀਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਸਾਡੇ ਤੇ ਵਾਪਰੀ ਸੀ, ਜਿਸ ਨੂੰ ਠੱਲ ਪਾਉਣ ਲਈ ਸਿੰਘ ਸਭਾ ਅਤੇ ਸਿਖ ਵਿਦਿਅਕ ਲਹਿਰ ਨੇ ਸਫਲ ਜਤਨ ਕੀਤੇ ਸਨ ਅਤੇ ਭਾਈ ਸਾਹਿਬ ਕਾਹਨ ਸਿੰਘ ਜੈਸੇ ਸਜਣ ਨੂੰ ਮਜਬੂਰ ਹੋ ਕੇ ਇਹ ਲਿਖਣਾ ਪਿਆ ਸੀ ਕਿ 'ਹਮ ਹਿੰਦੂ ਨਹੀਂ'। ਅਜ ਦਾ ਬਹੁ ਗਿਣਤੀ ਹਿੰਦੂ ਰਾਜ ਜਿਸ ਨੂੰ ਡੈਮੋਕ੍ਰੇਸੀ ਦੇ ਨਾਮ ਹੇਠ ਉਛਾਲਿਆ ਜਾ ਰਿਹਾ ਹੈ, ਰਾਸ਼ਟਰੀ ਭਾਸ਼ਾ ਦੇ ਨਾਮ ਤੇ ਸਾਡੇ ਬਚਿਆਂ ਤੋਂ ਸਾਡੀ ਮਾਤ ਭਾਸ਼ਾ ਪੰਜਾਬੀ ਤੇ ਗੁਰਮੁਖੀ ਲਿਪੀ ਖੋਹ ਰਿਹਾ ਹੈ ਤਾਂ ਕਿ ਉਹ ਗੁਰਬਾਣੀ ਤੋਂ, ਜੋ ਸਿਖੀ ਦੀ ਜਾਨ ਪ੍ਰਾਨ ਹੈ, ਵਾਂਜੇ ਰਹਿਣ ਅਤੇ ਇਕ ਪੀੜੀ ਹੋਰ ਗੁਜ਼ਰਨ ਤਕ ਸਿਖੀ ਵਾਲੀ ਗੱਲ ਦਾ ਆਪਣੇ ਆਪ ਹੀ ਭੋਗ ਪੈ ਜਾਵੇ ਜਿਸ ਤੋਂ ਬਚਾਉ ਦਾ ਇਕੋ ਇਕ ਸਾਧਨ ਸਿਖ ਵਿਦਿਅਕ ਲਹਿਰ ਨੂੰ ਮੁੜ ਸੁਰਜੀਤ ਕਰਨ ਵਿਚ ਹੈ। ਹਰ ਪਿੰਡ ਤੇ ਹਰ ਮਹੱਲੇ ਵਿਚ ਗੁਰਮੁਖੀ ਸਕੂਲ ਖੋਹਲੇ ਜਾਣ ਜਿਨਾਂ ਵਿਚ ਦੇਸ ਦੇ ਸਿਖਿਆ ਵਿਭਾਗ ਵਾਲੀ ਸਾਰੀ ਪੜਾਈ, ਸਮੇਤ ਅੰਗਰੇਜ਼ੀ ਦੇ, ਵੀ ਹੋਵੇ ਪਰ ਗੁਰਮੁਖੀ ਲਿਪੀ ਦੀ ਸਿਖਲਾਈ ਪੜਾਈ ਅਤੇ ਗੁਰਬਾਣੀ ਤੇ ਸਿਖ ਇਤਿਹਾਸ ਦੀ ਵਿਸ਼ੇਸ਼ ਸੰਥਿਆ ਦਿਤੀ ਜਾਵੇ। ਇਸ ਦੇ ਲਈ ਜਿਥੇ ਜਿਥੇ ਵੀ ਸਿਖ ਵਸੋਂ ਜਾਂ ਸਿਖ ਸੰਸਥਾਵਾਂ ਹਨ ਉਹ ਆਪਣੇ ਤੌਰ ਵੀ ਅਜੇਹਾ ਪ੍ਰਬੰਧ ਕਰਨ, ਪ੍ਰੰਤੂ ਹਰ ਗੁਰਦੁਆਰੇ ਨਾਲ ਅਜੇਹੇ ਸਕੂਲ ਚਾਲੂ ਕਰਨ ਦੀ ਜਿਮੇਵਾਰੀ ਸ਼ਰੋਮਣੀ ਅਤੇ ਲੋਕਲ ਗੁਰਦੁਆਰਾ ਕਮੇਟੀਆਂ ਤੇ ਸਿੰਘ ਸਭਾਵਾਂ ਆਪਣੇ ਸਿਰ ਲੈਣ ਅਤੇ ਹਰ ਗੁਰਦੁਆਰੇ ਨਾਲ ਅਜੇਹੇ ਸਕੂਲ ਦਾ ਹੋਣਾ ਓਨਾ ਹੀ ਜ਼ਰੂਰੀ ਹੋਵੇ ਜਿਤਨਾ ਗੁਰਦੁਆਰੇ ਦਾ ਨਿਤਾ ਪ੍ਰਤ ਦਾ ਪਾਠ ਕੀਰਤਨ ਦਾ ਪ੍ਰੋਗਰਾਮ।

ਐਸਾ ਕੁਝ ਕਰਕੇ ਹੀ ਅਸੀਂ ਸਿਖ ਬਚਿਆਂ ਨੂੰ ਗੈਰ ਸਿਖ ਪ੍ਰਭਾਵਾਂ ਅਤੇ ਸਮੇਂ ਦੀ ਫੈਸ਼ਨ ਪ੍ਰਸਤੀ ਤੋਂ ਬਚਾ ਸਕਦੇ ਹਾਂ।

ਇਸ ਗੱਲ ਦੀ ਵੀ ਲੋੜ ਹੈ ਕਿ ਸਾਡੇ ਉਪਰ ਛਾ ਚੁਕੇ ਬ੍ਰਾਹਮਣ ਵਾਦ ਵਲੋਂ ਅਸੀਂ ਸੁਚੇਤ ਹੋਈਏ, ਬ੍ਰਾਹਮਣੀ ਰੀਤਾਂ ਰਸਮਾਂ (rituals) ਤਿਉਹਾਰਾਂ ਅਤੇ ਜਾਤ ਵਰਣ ਦੇ ਵਿਤਕਰਿਆਂ ਤੋਂ ਉਪਰ ਉਠੀਏ ਅਤੇ ਜਟ ਖਤਰੀ ਅਰੋੜੇ

ਰਾਮਗੜ੍ਹੀਏ ਲੁਬਾਣੇ ਰਵਦਾਸੀਏ ਤੇ ਮਜ਼ਹਬੀ ਆਦਿ ਬਣ ਕੇ ਆਪੋ ਆਪ ਵਖੋ ਵਖ ਜਮਾਤਾਂ ਅੰਦਰ ਵੰਡੇ ਜਾਣ ਅਤੇ ਬ੍ਰਾਦਰੀਆਂ ਦੇ ਨਾਮ ਤੇ ਸੰਸਥਾਵਾਂ ਬਣਾਉਣ ਅਤੇ ਵਖਰੇ 2 ਆਸ਼ਰਮ ਤੇ ਗੁਰਦੁਆਰੇ ਖੋਲਣ ਦੀ ਬਜਾਏ ਸਾਰੇ 'ਵਾਹਿਗੁਰੂ ਜੀ ਕਾ ਖਾਲਸਾ' ਬਣੀਏ ਸਾਡੇ ਗੁਰਦੁਆਰੇ, ਵਿਦਿਅਕ ਆਸ਼ਰਮ ਰਸਾਲੇ ਅਤੇ ਸੰਸਥਾਵਾਂ ਸਾਰਿਆਂ ਦੇ ਸਾਂਝੇ ਹੋਣ। ਅਸੀਂ ਆਪਣੇ ਨਾਵਾਂ ਨਾਲ ਸਿਧੂ ਸੰਧੂ, ਬੇਦੀ, ਸੋਢੀ, ਢਿਲੋਂ ਗਿੱਲ ਸਾਹਨੀ, ਸੇਠੀ ਆਦਿ ਦੀਆ ਲਗਾਈਆਂ ਪੂਛਲਾਂ ਲਾਹ ਕੇ ਨਿਰੋਲ ਸਿੰਘ ਬਣੀਏ ਇਹ ਪੂਛਲਾਂ ਵੀ ਬ੍ਰਹਮਣ ਵਾਦ ਦੀ ਦੇਣ ਹਨ ਜਿਸ ਤੋਂ ਛੁਟਕਾਰਾ ਪਾਉਣ ਲਈ ਅਸੀਂ ਤਿੰਨ ਸਦੀਆਂ ਘਾਲਣਾ ਘਾਲਦੇ ਰਹੇ।

ਪੂਛਲਾਂ ਪਸ਼ੂਆਂ ਦੀਆਂ ਹੁੰਦੀਆਂ ਹਨ, ਮਨੁਖ ਦੀਆਂ ਨਹੀਂ। ਕਿੰਨੀ ਸ਼ਰਮ ਦੀ ਗੱਲ ਹੈ ਕਿ ਅਸੀਂ ਗੁਰੂ ਗੋਬਿੰਦ ਸਿੰਘ ਦੇ ਬਖਸ਼ੇ 'ਸਿੰਘ' ਨਾਮ ਉਪਰ ਬ੍ਰਾਹਮਣੀ ਗੋਤੀ ਨਾਮ ਨੂੰ ਤਰਜੀਹ ਦੇ ਰਹੇ ਹਾਂ। ਕੀ ਬ੍ਰਾਹਮਣ ਦਾ ਦਿਤਾ ਗੋਤੀ ਨਾਮ ਗੁਰੂ ਦੇ ਬਖਸ਼ੇ ਨਾਮ (ਸਿੰਘ ਅਤੇ ਕੌਰ) ਤੋਂ ਵਧੇਰੀ ਮਹੱਤਤਾ ਰਖਦਾ ਹੈ? ਕੁਝ ਤਾਂ ਸੋਚੋ। ਜੇ ਸਿਖੀ ਨੂੰ ਜੀਉਂਦੇ ਰਖਣਾ ਲੋੜਦੇ ਹੋ ਤਾਂ ਆਓ ਨਿਰੋਲ ਸਿਖ ਰਹਿਣੀ ਅਤੇ ਸਿਖ ਸਰੂਪ ਨੂੰ ਅਪਨਾਈਏ ਜਿਸ ਦਾ ਵਾਹਿਦ ਸਾਧਨ ਖੰਡੇ ਬਾਟੇ ਦੇ ਅੰਮ੍ਰਿਤ ਦੀ ਸਾਂਝ ਅਤੇ ਗੁਰੂ ਬਾਣੀ ਦੇ ਪਾਠ ਵੀਚਾਰ ਨੂੰ ਇਕ ਵਿਸ਼ਾਲ ਲਹਿਰ ਦਾ ਰੂਪ ਦੇਣਾ ਹੈ। ਪ੍ਰੰਤੂ ਇਸ ਵਿਚ ਭੀ ਅਸੀਂ 'ਬਿਪਰਨ ਕੀ ਰੀਤ' ਦੀ ਪਕੜ ਵਿਚ ਹਾਂ ਅਤੇ ਵੇਦ ਮੰਤਰਾਂ ਵਾਂਙ, ਜੋ ਪ੍ਰਚਲਤ ਲੋਕ ਭਾਸ਼ਾ (Vernacular) ਵਿਚ ਨਾ ਹੋਣ ਕਾਰਨ ਪਾਠਕਾਂ ਤੇ ਸਰੋਤਿਆਂ ਦੀ ਸਮਝ ਵਿਚ ਹੀ ਨਹੀਂ ਆ ਸਕਦੇ, ਅਸੀਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਵੀ ਤੋਤੇ ਰੱਟ ਮੰਤਰਾਂ ਵਾਂਙ ਪੜ੍ਹ ਲੈਣਾ ਹੀ ਸਿਖੀ ਦਾ ਕਰਮ ਸਮਝ ਲਿਆ ਹੈ ਅਤੇ ਇਸੇ ਵਿਚ ਆਪਣੀ ਕਲਿਆਣ ਮੰਨਦੇ ਹਾਂ।

ਸਤਿਗੁਰੂ ਸੋਰਿਠ ਰਾਗ ਦੀ ਇਕ ਅਸਟਪਦੀ ਵਿਚ ਜੋ 'ਪਾਠ ਪੜਿਓ ਅਰੁ ਬੇਦੁ ਬੀਚਾਰਿਓ' ਨਾਲ ਅਰੰਭ ਹੁੰਦੀ ਹੈ, ਸਪਸ਼ਟ ਫੁਰਮਾਉਂਦੇ ਹਨ:

'ਪਿਆਰੇ ਇਨ੍ਹ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ'

ਪਾਠ ਪੜ੍ਹਿਆ ਸੁਣਿਆ ਓਹੋ ਹੀ ਸਫਲ ਹੈ ਜਿਸ ਨੂੰ ਵਿਚਾਰਿਆ ਅਤੇ ਨਿਤਾਪ੍ਰਤੀ ਰਹਿਣੀ ਅੰਦਰ ਕਮਾਇਆ ਅਥਵਾ ਉਸ ਅਨੁਸਾਰ ਆਪਣਾ ਜੀਵਨ ਢਾਲਿਆ ਜਾਵੇ, ਜੇ ਇਉਂ ਨਹੀਂ ਕੀਤਾ ਤਾਂ ਸਾਡੀ ਦਸ਼ਾ 'ਮਨਮੁਖ ਕਥਨੀ ਹੈ ਪਰ ਰਹਿਤ ਨ ਹੋਈ' ਦੀ ਹੀ ਹੈ, ਅਤੇ ਸਾਡੇ ਤੋਤਾ ਰੱਟ ਕੀਤੇ ਪਾਠ ਕੇਵਲ ਸਾਡੀ ਹਉਮੈ ਨੂੰ ਹੀ ਪ੍ਰਫੁੱਲਤ ਕਰਦੇ ਹਨ।

ਸੋ ਖਾਲਸਾ ਜਾਗ, ਸਮਝ ਤੇ ਸੰਭਾਲ ਆਪਣੇ ਵਿਰਸੇ ਨੂੰ।

ਜਾਗੁ ਰੇ ਮਨ ਜਾਗਨ ਹਾਰੇ (ਆਸਾ ਮ : 5)

**ਵਾਹਿਗੁਰੂ ਜੀ ਕਾ ਖਾਲਸਾ**

**ਵਾਹਿਗੁਰੂ ਜੀ ਕੀ ਫਤਿਹ**

ਗੁਰੂ ਨਾਨਕ ਦੇਵ ਮਿਸ਼ਨ ਦੇ ਟ੍ਰੈਕਟ ਖ੍ਰੀਦ ਕੇ ਸੰਗਤਾਂ ਵਿਚ ਵੰਡਣ ਵਾਲੇ

## ਸਹਾਇਕ

1 ਸ੍ਰੀ ਗੁਰੂ ਸਿੰਘ ਸਭਾ, ਪਟਿਆਲਾ
2 ਕੇਰਾਲਾ ਯੰਗਮੈਨ ਸਿੱਖ ਐਸੋਸੀਏਸ਼ਨ, ਕੋਚੀਨ
3 ਗੁਰਮਤਿ ਪ੍ਰਚਾਰ ਸਭਾ ਹੁਸ਼ਿਆਰਪੁਰ ।
4 ਬਾਬਾ ਭੈਜਾ ਸਿੰਘ ਟ੍ਰਸਟ ਵੇਸਟ ਪਟੇਲ ਨਗਰ, ਨਵੀਂ ਦਿਲੀ ।
5 ਸ੍ਰ: ਗੁਰਚਰਨ ਸਿੰਘ, ਪਰਮਿੰਦਰ ਸਿੰਘ, ਕਲਾਥ ਮਰਚੈਂਟਸ, ਜਗਰਾਓਂ
6 ਸ੍ਰ: ਬਲਦੇਵ ਸਿੰਘ ਐਂਡ ਸਨਜ਼, ਤਹਿਸੀਲ ਰੋਡ, ਜਗਰਾਓਂ
7 ਸ੍ਰ: ਸੁਰਜੀਤ ਸਿੰਘ, ਸੁਰਜੀਤ ਕੌਰ, ਨਵੀਂ ਬਸਤੀ, ਜਗਰਾਓਂ
8 ਗਿਆਨੀ ਅਵਤਾਰ ਸਿੰਘ, ਨੂਰਾਨੀ ਜੋਤ ਆਰਟ ਪ੍ਰੈਸ, ਜਗਰਾਓਂ
9 ਸ੍ਰ: ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਇਲਜ਼, ਕੁਰਨੂਲ A. P.
10 ਬ੍ਰਿਗੇਡੀਅਰ ਕੁਸ਼ਲਪਾਲ ਸਿੰਘ, ਨਾਭਾ
11 ਸ੍ਰ. ਇੰਦਰ ਸਿੰਘ, ਨੀਊ ਪ੍ਰੇਮ ਨਗਰ, ਲੁਧਿਆਣਾ (ਸਾਬਕਾ ਧਨਬਾਦ)
12 ਗਿ. ਜੀਤ ਸਿੰਘ ਗੁਰੂ ਤੇਗ ਬਹਾਦਰ ਨਗਰ, ਜਲੰਧਰ (ਸਾਬਕਾ ਬੰਬਈ)
13 ਸ੍ਰ: ਕਰਤਾਰ ਸਿੰਘ ਫਤਹ ਨਗਰ, ਨਵੀਂ ਦਿਲੀ
14 ਕੈਪਟਨ ਹਰਗੋਬਿੰਦ ਸਿੰਘ, ਗੋਬਿੰਦ ਨਗਰ, ਡੇਹਰਾਦੂਨ
15 ਸ੍ਰ: ਦਲਜੀਤ ਸਿੰਘ ਨਿਆਮਤ ਪੁਰ, ਜ਼ਿਲਾ ਬੁਰਦਵਾਨ W B
16 ਸ੍ਰੀ ਗੁਰੂ ਕਲਗੀਧਰ ਸੇਵਕ ਜੱਥਾ, ਬੀਕਾਨੇਰ
17 ਸ੍ਰ: ਹਰਮੀਤ ਸਿੰਘ, ਟੋਭਾ ਚੇਤ ਸਿੰਘ, ਪਟਿਆਲਾ
18 ਸ੍ਰ: ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ, ਪਟਿਆਲਾ

ਵਿਸ਼ੇਸ਼ ਪੜ੍ਹਣ ਯੋਗ ਮਿਸ਼ਨ ਦੇ ਪੁਸਤਕ :—

1. ਨਾਨਕ ਨਿਰਮਲ ਪੰਥ ਚਲਾਇਆ ਮੁੱਖ 10 ਰੁਪੈ ਇਲਾਵਾ ਡਾਕ ਖਰਚ
2. ਵਰਿਆਮ ਇਕੇਲਾ... ਦੂਜੀ ਛਾਪ 15 ਰੁਪੈ
8, ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 4 ਰੁਪੈ

ਮਿਸ਼ਨ ਦਾ ਸਾਲਾਨਾ ਚੰਦਾ 15/- ਇਕ ਵੇਰਾ ਜੀਵਨ ਪਰਯੰਤ ਚੰਦਾ 125/-
ਪਰਦੇਸਾ ਲਈ ਸਮੁੰਦਰੀ ਡਾਕ 250/- ਰੁਪੈ ਹਵਾਈ ਡਾਕ 450/- ਰੁਪੈ

---

ਪ੍ਰਕਾਸ਼ਕ : ਗੁਰੂ ਨਾਨਕ ਦੇਵ ਮਿਸ਼ਨ
ਪਹਿਲੀ ਵਾਰ ਅਕਤੂਬਰ, 1986
ਛਾਪਕ: ਨਿਊ ਮਾਟਾ ਪ੍ਰਿੰਟਰਜ਼, ਪਟਿਆਲਾ

# ਗੁਰਬਾਣੀ ਮੀਠੀ ਅੰਮ੍ਰਿਤ ਧਾਰ

ਦਾ ਰਸ ਮਾਨਣ ਲਈ ਗੁਰਮੁਖੀ ਅਖਰਾਂ ਵਿਚ ਪੰਜਾਬੀ ਪੜ੍ਹੋ, ਅਤੇ ਆਪਣੇ ਬਚਿਆਂ ਨੂੰ ਪੰਜਾਬੀ ਪੜ੍ਹਾਉ। ਕਿਸੇ ਦੇਸ਼ ਪ੍ਰਾਂਤ ਵਿੱਚ ਵਸਦੇ ਹੋਵੋ,

## ਪੰਜਾਬੀ ਤੇ ਪੰਜਾਬੀਅਤ ਨੂੰ ਆਪਣੀ ਮਾਂ ਵਾਂਗ ਪਿਆਰੋ

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤੁਹਾਨੂੰ ਨਿਆਰੀ ਰਹਿਣੀ ਤੇ ਨਿਆਰਾ ਸਰੂਪ ਬਖਸ਼ਿਆ ਸੀ। ਏਸੇ ਸਦਕਾ ਤੁਸੀਂ ਸੰਸਾਰ ਭਰ ਅੰਦਰ ਜਾਣੇ ਗਏ ਹੋ। ਦਾੜ੍ਹੀ ਕੇਸ ਤੇ ਦਸਤਾਰ ਇਸ ਰੂਪ ਦੇ ਪ੍ਰਗਟ ਚਿੰਨ੍ਹ ਹਨ – ਇਨ੍ਹਾਂ ਦੀ ਦਿਲ ਜਾਨ ਨਾਲ ਸੰਭਾਲ ਕਰੋ – ਨੌਜਵਾਨੋ ਪਟਕੇ ਬੰਨਣੇ ਛਡੋ, ਸੋਹਣੀ ਦਸਤਾਰ ਸਜਾਓ ਬੀਬੀਓ ਭੈਣੋ—ਤੁਸੀਂ ਵੀ ਭਵਾਂ ਕਟਣੀਆਂ, ਤੇ ਨੰਗੇ ਸਿਰ ਫਿਰਨਾ ਛੱਡੋ ਇਹ ਗੁਰਸਿੱਖਾਂ ਦੇ ਕਰਮ ਨਹੀਂ -

## ਫੈਸ਼ਨ ਦੇ ਹੜ੍ਹ ਮੂਹਰੇ ਪਹਾੜ ਵਾਂਗ ਅਹਿੱਲ ਰਹੋ

ਤੁਹਾਡਾ ਨਿਆਰਾ ਰੂਪ ਹੀ ਤੁਹਾਡਾ ਸਿਖ ਬੱਚੀਆਂ ਹੋਣਾ ਨਿਸਚੇ ਕਰਾਏਗਾ।

ਇਹ ਕਹਿੰਦੇ ਹਨ 1984 ਦੀਆਂ ਘਟਨਾਵਾਂ ਤੁਹਾਨੂੰ ਸਬਕ ਸਿਖਾਉਣ ਹਿੱਤ ਵਰਤਾਈਆਂ ਗਈਆਂ ਸਨ . ਖਾਲਸੇ ਦਾ ਕਰਮ ਹੈ –

## 'ਜਬੈ ਬਾਣ ਲਾਗਿਓ-ਤਬੈ ਰੋਸ ਜਾਗਿਓ'

ਆਓ ਇਸ ਤੋਂ ਸਬਕ ਸਿਖੀਏ—ਦੁਨੀਆਂ ਨੂੰ ਦੱਸ ਦਿਓ ਕਿ ਗੁਰ ਸਿਖ ਦਿਲ ਹਾਰਿਆ ਨਹੀਂ ਕਰਦਾ—ਸਹੀ ਅਰਥਾਂ ਵਿੱਚ ਨਿਖਾਲਸ ਖਾਲਸੇ ਬਣ ਜਾਓ— ਕਿਉਂ ਕੋਈ ਕਹੇ ਕਿ ਖਾਲਸਾ ਇਕ ਘੁਰਕੀ ਨ ਸਹਿ ਸਕਿਆ।

ਤੁਹਾਡੇ ਪਾਸ 1984 ਦਾ ਇਕੋ ਜਵਾਬ ਹੈ :—

## ਗੁਰੂ ਗੋਬਿੰਦ ਸਿੰਘ ਦੇ ਸਰੂਪ ਅਤੇ 'ਨ ਡਰਉਂ' ਦਾ ਨਿਸਚਾ ਧਾਰੋ

ਨਸ਼ਿਆਂ ਦੇ ਸੇਵਨ ਛੱਡੋ ਅਤੇ ਸਚੇ ਸੁਚੇ ਸਿੰਘ ਬਣ ਜਾਓ। ਬੰਨੋ ਖਾਲਸਈ ਰਹਿਤ ਨੇ ਲਾਉਣਾ ਹੈ ਕੁਰਸੀ ਤੇ ਪੈਸੇ ਦੀ ਭੁੱਖ ਨੇ ਨਹੀਂ। ਚੇਤੇ ਵਿਚ ਵਸਾਉ ਗੁਰੂ ਦਾ ਹੁਕਮ—

## ਜਿਸ ਸਿਕਦਾਰੀ ਤਿਸੈ ਖੁਆਰੀ।